ਵਾਰੀਸੂਰੇਸੀਂਘਰੇ॥ਵਗੈਰਤੁਝੁਲਾਰੀ॥ਜਿਉਗੇਰੂਬਾਘਾਘਤਰੂ॥ਵੇਖਣਬੈਠਅਟਾਰੀਨਾਰੀਰਾਕਸਾਂ॥ਪਾਈ
ਧੂਮਸਵਾਰੀਦੁਰਗਾਦਾਨਵੀਂ॥੧੧॥ ਪਉੜੀ॥ ਲਖਨਗਾਰੇਵਜਦਿਆਮੋਸਾਮਣੇ॥ਰਾਕਸਰਣੋਨ
ਭਜਨਰੋਹੇਰੋਹਲੇ॥ਸੀਹਾਂਵਾਂਗੂਗਜਨਿਸਭੇਸੂਰਮੇ॥ਤਣਿਤਣਿਕੈਬਰਛਡਦਨਦੁਰਗਾਸਾਮਣੇ॥੧
੨॥ ਪਉੜੀ॥ ਘੁਰੇਨਗਾਰੇਦੋਹਰੇਰਣਸੰਗਲੀਆਲੇ॥ਧੂੜਿਲਪੇਟੇਧੂਹਰੇਸਰਦਾਰਨਟਾਲੇ॥ਉਖ
ਲੀਆਨਾਸਾਜਿਨਾਮੁਹਿਜਾਪਨਆਲੇ॥ਧਾਏਦੇਵੀਸਾਮਣੇਬੀਰਮੁਛਲੀਆਲੇ॥ਸੁਰਪਤਿਜੇਹੇਲੜਿ
ਹਟੇਬੀਰਟਲੇਨਟਾਲੇ॥ਗਜੇਦੁਰਗਾਘੇਰਕੈਜਣੁਘਣੀਅਰਕਾਲੇ॥੧੩॥ ਪਉੜੀ॥ ਚੋਟਪਈਖ
ਰਚਾਂਮੀਦਲਾਂਭਿੜੰਦਿਆ॥ਘੇਰਲਈਵਰਿਆਮੀਦੁਰਗਾਆਇਕੈ॥ਰਾਕਸਵਡੇਅਲਾਮੀਭਜਿਨਜਾ
ਣਦੇ॥ਅੰਤਹੋਏਸੁਰਗਾਮੀਮਾਰੇਦੇਵਤਾ॥੧੪॥ ਪਉੜੀ॥ ਅਗਣਤਘੁਰੇਨਗਾਰੇਦਲਾਂਭਿੜੰਦਿਆ॥
ਪਏਮਹਖਲਭਾਰੇਦੇਵਾਂਦਾਨਵਾਂ॥ਵਾਹਨਫਟਕਰਾਰੇਰਾਕਸਰੋਹਲੇ॥ਜਾਪਨਤੇਗਾਆਰੇਮਿਆਨੋਧੂਹੀ
ਆਂ॥ਜੋਧੇਵਡੇਮੁਨਾਰੇਜਾਪਨਖੇਤਵਿਚ॥ਦੇਵੀਆਪੁਸਵਾਰੇਪਬਾਂਜਵੇਹੇ॥ਕਦੇਨਆਖਨਹਾਰੇਧਾਵਨਸਾ
ਮਣੇ॥ਦੁਰਗਾਸਭੇਸੰਘਾਰੇਰਾਕਸਖੜਗਲੈ॥੧੫॥ ਪਉੜੀ॥ ਉਮਲਲਥੇਜੋਧੇਮਾਰੂਵਜਿਆ॥ਬ
ਦਲਜਿਉਮਹਿਖਾਸੁਰਰਣਵਿਚਗਜਿਆ॥ਇੰਦ੍ਰਜੇਹਾਜੋਧਾਮੈਥੋਭਜਿਆ॥ਕਉਣਵਿਚਾਰੀਦੁਰਗਾ
ਜਿਨਰਣਸਜਿਆ॥੧੬॥ ਪਉੜੀ॥ ਵਜੇਢੋਲਨਗਾਰੇਦਲਾਂਮੁਕਾਬਲਾ॥ਤੀਰਫਿਰੇਰੈਬਾਰੇਆਮੋ
ਸਾਮਣੇ॥ਅਗਣਤਬੀਰਸੰਘਾਰੇਲਗਦੀਕੈਬਰੀ॥ਡਿਗੇਜਾਣਮੁਨਾਰੇਮਾਰੇਬਿਜੁਦੇ॥ਖੁਲੀਵਾਲੀਂਦੈ
ਤਆਹਾੜੀਸਿਉਰੁਲੇ॥ਸੁਤੇਜਾਣੁਜਟਾਲੇਭੰਗਾਂਖਾਇਕੈ॥੧੭॥ ਪਉੜੀ॥ ਦੁਹਾਂਕੰਧਾਰਾਮੁਹਜੁੜੇਨਾ
ਲਧਉਸਾਭਾਰੀ॥ਕੜਕਉਠਿਆਫਉਜਤੇਵਡਾਹੰਕਾਰੀ॥ਲੈਕੈਚਲਿਆਸੂਰਮੇਨਾਲਵਡੇਹਜਾਰੀ॥
ਮਿਆਨਹੁਖੰਡਾਧੂਹਿਆਮਹਿਖਾਸੁਰਭਾਰੀ॥ਉਮਲਲਥੇਸੂਰਮੇਮਾਰਮਚੀਕਰਾਰੀ॥ਜਾਪੇਚਲੇਰਤ
ਦੇਸਲੇਜਟਧਾਰੀ॥੧੮॥ ਪਉੜੀ॥ ਸਟਪਈਜਮਧਾਣੀਦਲਾਂਮੁਕਾਬਲਾ॥ਧੂਹਲਈਕ੍ਰਿਪਾਣੀ
ਦੁਰਗਾਮਿਆਨਤੇ॥ਚੰਡੀਰਾਕਸਖਾਣੀਵਾਹੀਦੈਤਨੋ॥ਕੋਪਰਚੂਰਚਵਾਣੀਲਥੀਕਰਗਲੈ॥ਪਾਖਰ
ਤੁਰਾਪਲਾਣੀਰੜਕੀਧਰਤਜਾਇ॥ਲੈਂਦੀਅਘਾਂਸਿਧਾਣੀਸਿੰਗਾਧਉਲਦਿਆਂ॥ਕੂਰਮਸਿਰਲਹ

ਲਾਈਤੁਸਮਨਮਾਰਿਕੈ॥ਵਢੇਗਿਣਤਖਾਣੀਜਾਪਨਸੂਰਮੇ॥ਰਣਵਿਚਘਤੀਘਾਣੀਲੋਹੂਮਿਝਦੀ॥ਚ
ਲੇਜੁਗਾਕਹਾਣੀਵਲਗੁਤੇਗਦੀ॥ਬਿਧਣਖੇਤਵਿਹਾਣੀਮਹਖੇਦੈਤਨੋ॥੧੯॥ ਇਤੁਮਹਖਾਸਰਬਧਹ
॥ ਪਉੜੀ॥ ਇਤੀਮਹਖਾਸਰਦੈਤਮਾਰੇਦੁਰਗਾਆਇਆ॥ਚਉਦਹਲੋਕਾਰਾਣੀਸਿੰਘੁਨਚਾਇਆ
॥ਮਾਰੇਬੀਰਜਟਾਣੀਦਲਵਿਚਅਗਲੇ॥ਮੰਗਨਨਾਹੀਪਾਣੀਦਲੀਹੰਕਾਰਕੈ॥ਜਾਣੁਕਰੀਸਮਾਇ
ਪਠਾਣੀਸੁਣਿਕੈਰਾਗਨੋ॥ਰਤੂਦੇਹੜਵਾਣੀਚਲੇਬੀਰਖੇਤ॥ਪੀਤਾਂਫੁਲਇਆਣੀਏਉਂਘੂੰਮਨ
ਸੂਰਮੇ॥੨੦॥ ਪਉੜੀ॥ ਹੋਈਅਲੋਪਭਵਾਨੀਦੇਵਾਂਰਾਜਦੈ॥ਈਸਰਦੇਬਰਦਾਨੀਹੋਏਦੇਜਿਤਦਿਹਾ॥
ਫਿਰਸੁੰਭਨਿਸੁੰਭਗੁਮਾਨੀਜੰਮੇਸੂਰਮੇ॥ਇੰਦ੍ਰਦੀਰਜਧਾਨੀਤਕੀਜਿਤਣੀ॥੧॥੨੧॥ ਪਉੜੀ॥
ਇੰਦ੍ਰਪੁਰੀਤੇਧਾਵਣਾਵਡਜੋਧੀਮਤਾਪਕਾਇਆ॥ਸੰਜਿਪਟੇਲਾਪਾਖਰਾਭੇੜਸਿਦਾਸਾਜੁਬਣਾਇਆ
॥ਜੁੰਮੇਕਟਕਅਛੂਹਣੀਅਸਮਾਨਗਰਦੈਛਾਇਆ॥ਰੋਹਿਸੁੰਭਨਸੁੰਭਸਿਧਾਇਆ॥੨॥੨੨॥ ਪਉ
ੜੀ॥ ਸੁੰਭਨਿਸੁੰਭਅਲਾਇਆਵਡਜੋਧੀਸੰਘਰਵਾਏ॥ਰੋਹਦਿਖਾਲੀਦਿਤੀਆਵਰੀਆਮੀਤੁਰੇਨਚਾ
ਏ॥ਘੁਰੇਦਮਾਮੇਦੋਹਰੇਜਮਬਾਹਣਜਿਉਅਰੜਾਏ॥ਦੇਵਦਾਨੋਲੁਝਣਆਏ॥੩॥੨੩॥ ਪਉੜੀ॥
ਦਾਨੋਦੇਵਅਨਾਗੀਸੰਘਰੁਰਚਿਆ॥ਫੁਲਖਿੜੇਜਣੁਬਾਗੀਬਾਣੇਜੋਧਿਆ॥ਭੂਤਾਂਇਲਾਂਕਾਂਗੀਗੋਸ
ਤਭਖਿਆ॥ਹੁਮੜਧੁਮੜਜਾਗੀਘਤੀਸੂਰਿਆ॥੪॥੨੪॥ ਪਉੜੀ॥ ਸਟਨਗਾਰੇਪਾਈਦਲਾਂਮੁਕ
ਬਲਾਂ॥ਦਿਤੇਦੇਵਭਜਾਈਮਿਲਕੇਰਾਕਸੀ॥ਲੋਕੀਤਿਹੀਫਿਰਾਈਦੋਹੀਆਪਣੀ॥ਦੁਰਗਾਦੀਸਾਮ
ਤਕਾਈਦੇਵਾਂਡਰਦਿਆ॥ਆਂਦੀਚੰਡਿਚੜਾਈਉਤੇਰਾਕਸਾਂ॥੫॥੨੫॥ ਪਉੜੀ॥ ਆਈਫੇਰਭਵਾਨੀ
ਖਬਰੀਪਾਈਆ॥ਦੈਤਵਡੇਅਭਿਮਾਨੀਹੋਏਏਕਠੇ॥ਲੋਚਨਧੂਮਗੁਮਾਨੀਰਾਇਬੁਲਾਇਆ॥ਜਗ
ਵਿਚਵਡਾਦਾਨੀਆਪਕਹਾਇਆ॥ਸਟਪਈਖਰਚਾਮੀਦੁਰਗਾਲਿਆਵਣੀ॥੬॥੨੬॥ ਪਉੜੀ॥
ਕੜਕਉਠੀਰਣਚੰਡੀਫਉਜਾਂਦੇਖਕੈ॥ਧੂਹਮਿਆਨੋਖੰਡਾਹੋਈਸਾਮਣੀ॥ਸਭੇਬੀਰਸੰਘਾਰੇਧੂਮਰਨੈ
ਣਦੇ॥ਜਣੁਲੈਕਟੇਆਰੇਦਰਖਤਬਾਢੀਆਂ॥੭॥੨੭॥ ਪਉੜੀ॥ ਚੋਬੀਧੌਸਵਜਾਈਦਲਾਮੁਕਾ
ਬਲਾ॥ਰੋਹਭਵਾਨੀਆਈਉਤੇਰਾਕਸਾ॥ਖਬੇਦਸਤਨਚਾਈਬਾਢਦੁਅੰਗਲੋ॥ਬਹੁਤਿਆਦੈਤਨਲਾ

ਈਕੀਤੀਰੰਗੁਲੀ॥ਭਾਈਆਂਮਾਰਨਭਾਈਦੁਰਗਾਜਾਣਕੈ॥ਰੋਹੈਹੋਇਚਲਾਈਰਾਕਸਰਾਇਨੂੰ॥ਜਮਪੁ
ਰਦਇਆਪਠਾਇਲੋਚਨਧੂਮ੍ਰਨੂੰ॥ਜਾਪੈਦਿਤੀਸਾਈਮਾਰਨਸੁੰਭਦੀ॥੮॥੨੮॥ ਪਉੜੀ॥ ਭੰਨੇਦੈਤਪੁ
ਕਾਰੇਰਾਜੇਸੁੰਭਪੈ॥ਲੋਚਨਧੂਮ੍ਰਸਿਧਾਰੇਸਣੇਸਿਪਾਹੀਆਂ॥ਚੁਣਿਚੁਣਿਜੋਧੇਮਾਰੇਅੰਦਰਖੇਤਦੈ॥ਜਾ
ਪਨਅੰਬਰਤਾਰੇਡਿਗਨਸੂਰਮੇ॥ਗਿਰੇਪਰਬਤਭਾਰੇਮਾਰੇਬਿਜੁਦੇ॥ਦੈਤਾਂਦੇਦਲਹਾਰੇਦਹਸਤਖਾਇ
ਕੈ॥ਬਚੇਸੁਮਾਰੇਮਾਰੇਰਹਦੇਰਾਇਥੈ॥੯॥੨੯॥ ਇਤਿਧੂਮ੍ਰਲੋਚਨਬਧਹ॥ ਅਥਚੰਡਮੁੰਡਕਾਜੁਧ
ਬਰਨਨੰ॥ ਪਉੜੀ॥ ਰੋਹੈਹੋਇਬੁਲਾਏਰਾਕਸਰਾਇਨੈ॥ਬੈਠੇਮਤਾਪਕਾਏਦੁਰਗਾਲਿਆਵਣੀ॥ਚੰ
ਡਅਰਮੁੰਡਪਠਾਏਬਹੁਤਾਕਟਕੁਦੈ॥ਜਾਪਨਛਪਰਛਾਏਬਣੀਆਕੇਜਮਾਂ॥ਤੇਗਾਂਲਕਵਲਾਈਆਂ
ਚਲੇਜੁਧਨੂੰ॥ਜਣਜਮਪਕੜਚਲਾਏਸਭੇਮਾਰਣੇ॥੧੦॥੩੦॥ ਪਉੜੀ॥ ਢੋਲਨਗਾਰੇਵਾਏਦਲਾਂ
ਮੁਕਾਬਲਾ॥ਰੋਹਰੁਹੇਲੇਆਏਉਤੇਰਾਕਸਾ॥ਸਭਨੀਤੁਰੇਨਚਾਏਬਰਛੇਪਕੜਕੈ॥ਬਹੁਤੇਮਾਰਿਗਿ
ਰਾਏਅੰਦਰਿਖੇਤਦੈ॥ਤੀਰੀਛਹਬਰਲਾਏਬੁਠੀਦੇਵਤਾ॥੧੧॥੩੧॥ ਪਉੜੀ॥ ਭੇਰੀਸੰਖਬਜਾਏਸੰ
ਘਰਰਚਿਆ॥ਤਣਿਤਣਿਤੀਰਚਲਾਏਦੁਰਗਾਧਨਖੁਲੈ॥ਜਿਨੀਦਸਤਉਠਾਏਰਹੇਨਜੀਵਦੇ॥ਚੰ
ਡਅਰੁਮੁੰਡਖਪਾਏਦੋਨੋਦੇਵਤਾ॥੧੨॥੩੨॥ ਇਤਿਚੰਡਅਰੁਮੁੰਡਦੈਤਮਾਰੇ॥ ਅਥਸ੍ਰੋਣਤਬੀਜਦਾ
ਜੁਧ॥ ਪਉੜੀ॥ ਸੁੰਭਨਿਸੁੰਭਰਿਸਾਏਮਾਰੇਦੈਤਸੁਣ॥ਜੋਧੇਸਭੈਬੁਲਾਏਆਪਣੇਮਜਲਸੀ॥ਜਿ
ਨੀਦੇਵਭਜਾਏਇੰਦ੍ਰਜੇਵਹੇ॥ਤੇਈਮਾਰਿਗਿਰਾਏਪਲਵਿਚਿਦੇਵਤਾ॥ਉਨੀਦਸਤੀਦਸਤਵਜਾਏਤਿਨਾਚਿ
ਤਕਰਿ॥ਫਿਰਸ੍ਰੋਣਤਬੀਜਪਠਾਏਬੀੜੇਰਾਇਦੇ॥ਸੰਜਪਟੇਲਾਪਾਏਚਿਲਕਤਟੋਪੀਆਂ॥ਲੁਝਣਨੋ
ਅਰੜਾਏਰਾਕਸਰੋਹਲੇ॥ਕਦੇਨਕਿਨੈਹਟਾਏਜੁਧਮਚਾਇਕੈ॥ਮਿਲਤੇਈਦਾਨੋਆਏਸੰਘਰਹੁਣਦੇ
ਖਣਾ॥੧੩॥੩੩॥ ਪਉੜੀ॥ ਦੈਤੀਂਡੰਡਉਭਾਰੀਨੇੜੈਆਇਕੈ॥ਸਿੰਘਕਰੀਅਸਵਾਰੀਦੁਰਗਾਸੋਰਸੁਣ
॥ਖਬੇਦਸਤਉਭਾਰੀਗਦਾਫਿਰਾਇਕੈ॥ਸੈਨਾਸਭਸੰਘਾਰੀਸ੍ਰੋਣਤਬੀਜਦੀ॥ਜਣੁਮਦੁਖਾਇਮਦਾ
ਰੀਘੂਮਨਸੂਰਮੇ॥ਅਗਣਤਪਾਇਪਸਾਰੀਰੁਲੇਅਹਾੜਵਿਚਿ॥ਜਾਪੇਖੇਡਖਿਡਾਰੀਸੁਤੇਫਾਗਨੋ॥੧੪
॥੩੪॥ ਪਉੜੀ॥ ਸ੍ਰੋਣਤਬੀਜਹਕਾਰੇਰਹਦੇਸੂਰਮੇ॥ਜੋਧੇਵਡੇਮੁਨਾਰੇਦਿਸਨਖੇਤਵਿਚਿ॥ਸਭਨੀ

ਦਸਤਉਭਾਰੇਤੇਗਾਂਧੂਹਕੈ ਆਰੇਮਾਰਪੁਕਾਰੇਆਏਸਾਮਣੇ॥ਸੀਤਾਤੇਠਣਕਾਰੇਤੇਗੀਉਭਰੇ॥ਘਾਣਘ
ੜਨਿਠਠਿਆਰੇਜਾਣਘੜਾਇਕੈ॥੩॥੨੫॥ ਪਉੜੀ॥ ਸਟਪਈਜਮਦਾਣੀਦਲਾਂਮੁਕਾਬਲਾ॥ਧੂ
ਮਰਧਰਗਾਸਤਾਣੀਦਲਵਿਚਘਤੀਆ॥ਸਣੈਤੁਰੰਗਪਲਾਣੀਡਿਗਨਸੂਰਮੇ॥ਉਠਿਉਠਿਮੰਗਨਪਾ
ਣੀਘਾਇਲਧੂਮਿਰੋ॥ਐਵਡੁਮਾਰਵਿਆਣੀਉਪਰਰਾਕਸਾਂ॥ਬਿਜਲਜਿਉਝਰਲਾਣੀਉਠੀਦੇਵਤਾ॥
੪॥੨੬॥ ਪਉੜੀ॥ ਚੋਬੀਧਉਸਉਭਾਰੀਦਲਾਂਮੁਕਾਬਲਾ॥ਸਭੋਸੈਨਾਮਾਰੀਪਲਵਿਚਦਾਨਵੀ॥ਦੁ
ਰਗਾਦਾਨੋਦਾਹੀਰੋਹਬਢਾਇਕੈ॥ਸਿਰਵਿਚਤੇਗਾਵਗਾਈਸ੍ਰੋਣਤਬੀਜਦੈ॥੫॥੨੭॥ ਪਉੜੀ॥ ਅ
ਗਣਤਦਾਨੋਭਾਰੇਹੋਏਲੋਹੂਆ॥ਜੋਧੇਜੇਡਮੁਨਾਰੇਅੰਦਰਖੇਤਦੇ॥ਦੁਰਗਾਨੋਲਲਕਾਰੇਆਵਨਸਾਮ
ਣੇ॥ਦੁਰਗਾਸਭੇਸੰਘਾਰੇਰਾਕਸਆਂਵਦੇ॥ਰਤੂਦੇਪਰਨਾਲੇਤਿਨਤੇਭੁਇਪਏ॥ਉਠੇਕਾਰਣਆਰੇਰਾਕ
ਸਹੜਹੜਾਇ॥੬॥੨੮॥ ਪਉੜੀ॥ ਧਗਾਸੰਗਲਿਆਲੀਸੰਘਰਵਾਇਆ॥ਬਰਛੀਬੰਬਲਿਆ
ਲੀਸੂਰੇਸੰਘਰੇ॥ਭੇੜਮਚਿਆਬੀਰਾਲੀਦੁਰਗਾਦਾਨਵਾਂ॥ਮਾਰਮਚੀਮੁਹਰਾਲੀਅੰਦਰਿਖੇਤਦੈ॥ਜ
ਟਨਟਲਟਬਾਜ਼ੀਛਾਲੀਢੋਲਵਜਾਇਕੈ॥ਰੋਹੂਫਾਬੇਜਾਲੀਲੋਥੀਜਮਦੜ੍ਹੀ॥ਘਣਵਿਚਜਿਉਛੰਛਾਲੀਤੇਗਾਂ
ਹਸੀਆਂ॥ਘੁੰਮਰਆਰਸਿਆਲੀਬਣੀਆਕੇਜਮਾ॥੭॥੨੯॥ ਪਉੜੀ॥ ਧੰਗਾਸੂਲਬਜਾਇਆ
ਦਲਾਂਮੁਕਾਬਲਾ॥ਧੂਹਮਿਆਨੋਲਈਆਜੁਆਨੀਸੂਰਮੀ॥ਸ੍ਰੋਣਤਬੀਜਵਧਾਈਆਂਅਗਣਤਸੂ
ਰਤਾ॥ਦੁਰਗਾਸਉਹੇਆਈਆਰੋਹਬਢਾਇਕੈ॥ਸਭਨੀਆਇਵਗਾਈਆਂਤਕਿਤਕਿਦਾਨਵਾਂ॥ਲੋਹੂ
ਨਾਲਡੁਬਾਈਆਂਤੇਗਾਂਨੰਗੀਆਂ॥ਸਾਰਸੁਤੀਜਣਨਾਈਆਂਮਿਲਕੈਦੇਵੀਆਂ॥ਸਭੇਮਾਰਿਗਿਰਾਈ
ਆਂਅੰਦਰਖੇਤਦੈ॥ਉਦੂੰਫੇਰਸਵਾਈਆਂਹੋਈਆਂਸੂਰਤਾਂ॥੮॥੪੦॥ ਪਉੜੀ॥ ਸੂਰੀਸੰਘਰਰਚਿ
ਆਢੋਲਸੰਖਨਗਾਰੇਵਾਇਕੈ॥ਚੰਡਚਿਤਾਰੀਕਾਲਿਕਾਮਨਿਬਹਲਾਰੋਸੁਵਧਾਇ॥ਨਿਕਲੀਮਥਾ
ਫੋੜਕੈਜਣੁਫਤੇਨਿਸਾਣੀਆਇਕੈ॥ਜਾਗਸੁਜੰਮੀਜੁਧਨੋਜਰਵਾਣਾਜਣੁਮਰੜਾਇਕੈ॥ਦਲਵਿਚ
ਘੇਰਾਘਤਿਆਜਣਸੀਹਤੁਰਿਆਗਰਣਾਇਕੈ॥ਆਪਿਵਿਸੂਲਾਆਇਆਤਿਹਲੋਗਾਤੇਖੁਣਸਾ
ਇਕੈ॥ਰੋਹਸਿਧਾਇਆਚਕ੍ਰਪਾਣਕਰਨੰਦਗਾਖੜਗਉਠਾਇਕੈ॥ਅਗੇਬੈਠੇਰਾਕਸਰੋਹਲੇਤੀਰਤੇ

ਗੀਦੜਹਘਰਲਾਇਕੈ।ਪਕੜਪਛਾੜੇਰਾਕਸਾਦਲਰੈਤਾਅੰਦਰਰਿੜਾਇਕੈ।ਬਹੁਕੇਸੀਪਕੜਪਛਾੜਿਓਨ
ਤਿਨਅੰਦਰਿਧੂਮਰਚਾਇਕੈ।ਵਡੇਵਡੇਚੁਣਿਸੂਰਮੇਗਹਿਕੋਟੀਦਏਚਲਾਇਕੈ।ਰਣਕਾਲੀਗੁਸਾਖਾਇ
ਕੈ।੯॥੪੧॥ ਪਉੜੀ। ਦੁਹਾਂਕੰਧਾਰਾਮੁਹਜੁੜੇਅਪਣੀਆਂਵਿਰਚੋਈਆਂ।ਧੂਹਿਕ੍ਰਿਪਾਨਾਤਿਖੀਆਂ
ਨਾਲਲੋਹੂਧੋਈਆਂ।ਹੂਰਾਂਸ੍ਰੋਣਤਬੀਜਨੋਘਤਘੇਰਖਲੋਈਆਂ।ਲਾੜਾਦੇਖਣਲਾੜੀਆਂਚਉਫੇਰੋਹੋ
ਈਆਂ।੧੦॥੪੨॥ ਪਉੜੀ। ਚੋਬੀਂਧਉਸਾਧਾਈਆਂਦਲਾਂਮੁਕਾਬਲਾ।ਦਸਤੀਧੂਹਨਚਾਈਆਂਤੇ
ਗਾਂਨੰਗੀਆਂ।ਸੂਰਿਆਦੇਤਨਲਾਈਗੋਸਤਗਿਧੀਆਂ।ਵਿਧਣਰਾਤੀਆਈਆਂਮਰਦਾਘੋੜਿਆਂ।
ਜੋਗਣੀਆਂਮਿਲਧਾਈਆਂਲੋਹੂਭਖਣਾ।ਫਉਜਾਂਮਾਰਹਟਾਈਆਂਦੇਵਾਂਦਾਨਵਾਂ।ਭਜਦੀਕਥਾਸੁਣਾਈ
ਆਂਰਾਜੇਸੁੰਭਥੈ।ਭੂਈਂਨਪਉਣੇਪਾਈਆਂਬੂੰਦਾਰਕਤਦੀਆਂ।ਕਾਲੀਖੇਤਖਪਾਈਆਂਸਭੇਸੂਰਤਾਂ।ਬ
ਹੁਤਿਆਂਸਿਰੀਂਵਿਹਾਈਆਂਘੜੀਆਂਕਾਲਦੀਆਂ।ਜਾਣਨਜਾਏਮਾਈਆਂਜੂਝੇਸੂਰਮੇ।੧੧॥੪੩
॥ ਰਕਤਬੀਰਜਮਾਰਿਆ। ਆਗੇਸੁੰਭਨਿਸੁੰਭਦਾ। ਪਉੜੀ। ਸੁੰਭਸੁਣੀਕਰਹਾਲੀਸ੍ਰੋਣਤਬੀਜ
ਦੀ।ਰਣਵਿਚਕਿਨੇਨਝਾਲੀਦੁਰਗਾਆਂਵਦੀ।ਬਹੁਤੇਬੀਰਜਟਾਲੀਉਠੇਆਖਿਕੈ।ਚੋਟਾਂਪਾਨਤਬਾਲੀ
ਜਾਸਾਂਜੁਧਨੋ।ਥਰਥਰਪਿਰਥੀਹਾਲੀਦਲਾਂਚੜੰਦਿਆਂ।ਨਾਵਜਿਵੇਂਹੈਹਾਲੀਸਹਦਰੀਆਉਵਿਚ।ਧੂ
ੜਉਤਾਹਾਂਘਾਲੀਖੁਰੀਤੁਰੰਗਮਾ।ਜਾਣਪੁਕਾਰੂਚਲੀਧਰਤੀਇੰਦ੍ਰਥੈ।੧॥੪੪॥ ਪਉੜੀ। ਆਹ
ਰੁਮਿਲਿਆਦਿਲਾਵਰਾਂਸੈਨਸੂਰਿਆਂਜਾਣੀ।ਚਲੇਸਉਹੇਦੁਰਗਸਾਹਜਣਕਾਬੇਹਾਜੀ।ਤੇਗੀਤੀਰੀ
ਜਮਧੜੀਰਣਵੰਡੀਭਾਜੀ।ਇਕਘੁਮਨਘਾਇਲਸੂਰਮੇਜਣਮਕਤਬਕਾਜੀ।ਇਕਬੀਰਪਰੋਤੇਬਰ
ਛੀਏਜਿਉਝੁਕਪਵਨਨਿਵਾਜੀ।ਇਕਦੁਰਗਾਸਉਹੇਖੁਣਸਕੈਖੁਣਸਾਇਨਤਾਜੀ।ਇਕਧਾਵਨਿਦੁਰ
ਗਾਸਾਮ੍ਹਣੇਜਿਉਭੁਖਿਆਏਪਾਜੀ।ਕਦੇਨਰਜੇਜੁਧਤੇਰਜਹੋਏਰਾਜੀ।੨॥੪੫॥ ਪਉੜੀ। ਵਜੇਸੰਗ
ਲੀਆਲੇਸੰਘਰਡੋਹਰੇ।ਡਹੇਜੁਖੇਤਛਤਾਲੇਹਾਠਾਂਜੋੜਕੈ।ਨੇਜੇਬੰਬਲਿਆਲੇਦਿਸਨਿਓਰੜੇ।ਚ
ਲੇਜਾਣੁਜਟਾਲੇਨਾਵਣਗੰਗਦੈ।੩॥੪੬॥ ਪਉੜੀ। ਦੁਰਗਾਅਤੇਦਾਨਵਾਂਸੂਲਹੋਇਆਕੰਗਾਂ।
ਵਾਛੜਘਤੀਸੂਰਿਆਂਵਿਚਖੇਤਖਤੰਗਾਂ।ਧੂਹਕ੍ਰਿਪਾਨਾਤਿਖੀਆਬਢਲਾਹਨਅੰਗਾਂ।ਪਹਲਾਦਲ

ਮਿਲਿਓਦਿਆਭੇੜੁਪਇਆਨਿਹੰਗਾ।੪।੪੭। ਪਉੜੀ। ਓਰੜਫਉਜਾਆਈਆਂਵੀਰਚੜੇਕੰਧਾਰੀ।
ਸੜਕਮਿਆਨੋਕਢੀਆਂਤਿਖੀਆਂਤਰਵਾਰੀ। ਕੜਕਉਠੇਰਣਮਚਿਆਵਡੀਹੰਕਾਰੀ। ਸਿਰਧੜ
ਬਾਹਾਗਨਲੇਫੁਲਜੇਹੈਬਾਰੀ। ਜਾਪੇਕਟੇਬਾਢੀਆਂਰੁਖਚੰਦਨਆਰੀ।੫।੪੮। ਪਉੜੀ। ਦੁਹਾਂ
ਕੰਧਾਰਾਮੁਹਜੁੜੇਜਾਸਟਪਈਖਰਵਾਰਕੋ। ਤਕਿਤਕਿਕੈਬਰਦੁਰਗਸਾਤਕਮਾਰੇਭਲੇਜੁਝਾਰਕੋ। ਗ
ਪੈਦਲਮਾਰੇਹਾਥੀਆਂਸੰਗਿਰਥਗਿਰੇਅਸਵਾਰਕੋ। ਸੋਹਨਸੰਜੀਬਾਗਾੜਾਜਣਲਗੇਫੁਲਅਨਾਰ
ਕੋ। ਗੁਸੇਆਈਕਾਲਕਾਹਥਸਜੇਲੈਤਰਵਾਰਕੋ। ਏਦੂਪਾਰੋਉਤਪਾਰਹਰਨਾਕਸਕਈਹਜਾਰਕੋ।
ਜਿਣਇਕਾਰਹੀਕੰਧਾਰਕੋ। ਸਦਰਹਮਤਿਤੇਰੇਵਾਰਕੋ।੬।੪੯। ਪਉੜੀ। ਦੁਹਾਂਕੰਧਾਰਾਮੁਹਜੁ
ੜੇਜਾਸਟਪਈਜਮਦਾਣਕੋ। ਤਦਖਿੰਗਨਿਸੁੰਭਨਚਾਇਆਡਾਲਉਪਰਬਰਗਸਤਾਣਕੋ। ਫੜੀ
ਬਿਲੰਦਮੰਗਾਈਓਸਫੁਰਮਾਇਸਕਰਮੁਲਤਾਨਕੋ। ਗੁਸੇਆਈਸਾਮਣੇਰਣਅੰਦਰਘਤਣ
ਘਾਣਕੋ। ਅਗੇਤੇਗਵਗਾਈਦੁਰਗਸਾਹਬਢਨਿਸੁੰਭਵਹੀਪਲਾਣਕੋ। ਰੜਕੀਜਾਇਕੈਧਰਤਕੋਬ
ਢਪਾਖਰਬਢਕੇਕਿਕਾਣਕੋ। ਬੀਰਪਲਾਣੋਡਿਗਿਆਕਰਸਿਜਦਾਸੁੰਭਸੁਜਾਣਕੋ। ਸਾਬਾਸਸਲੋ
ਣੇਖਾਣਕੋ। ਸਦਾਸਿਆਬਾਸਤੁਰੇਨਚਾਣਕੋ। ਤਾਰੀਫਾਪਾਨਚਬਾਣਕੋ। ਸਦਰਹਿਮਤਕੈਫਾਖਾਣ
ਕੋ। ਸਦਰਹਿਮਤਤੁਰੇਨਚਾਣਕੋ।੭।੫੦। ਨਿਸੁੰਭਮਾਰਿਆ। ਆਗੇਰਾਜੇਸੁੰਭਕਾਜੁਧ।
ਪਉੜੀ। ਦੁਰਗਾਅਤੇਦਾਨਵੀਂਗਹਸੰਘਰਕਥੇ। ਓਰੜਉਠੇਸੂਰਮੇਆਇਡਾਹੇਮਥੇ। ਕਟਤੁਫੰਗੀ
ਕੈਬਰੀਦਲਗਾਹਿਨਿਕਥੇ। ਵੇਖਣਜੰਗਫਰੇਸਤੇਅਸਮਾਨੋਲਥੇ।੮।੫੧। ਪਉੜੀ। ਦੁਹਾਂਕੰਧਾ
ਰਾਮੁਹਜੁੜੇਦਲਘੁਰੇਨਗਾਰੇ। ਓਰੜਆਏਸੂਰਮੇਰਿਸਕਾਰਣਯਾਰੇ। ਲੈਕੈਤੇਗਾਬਰਛੀਆਂ
ਹਥਿਆਰਸਭਾਰੇ। ਟੋਪਪਟੇਲਾਪਾਖਰਾਂਗਲਿਸੰਜਸਵਾਰੇ। ਲੈਕੈਬਰਛੀਦੁਰਗਸਾਹਬਹੁਤੇਦਾਨੋਮ
ਰੇ। ਚੜੇਰਥੀਗਜਘੋੜਿਈਂਮਾਰਭੁਇਤੇਡਾਰੇ। ਜਣਹਲਵਾਈਸੀਖਨਾਲਿਵਿੰਨਵੜੇਉਤਾਰੇ।੯।
੫੨। ਪਉੜੀ। ਦੁਹਾਂਕੰਧਾਰਾਮੁਹਜੁੜੇਨਾਲਧਉਸਾਭਾਰੀ। ਲਈਸਣਹਰਿਦੁਰਗਸਾਹਵਰਜਾ
ਗਣਭਾਰੀ। ਲਾਈਰਾਜੇਸੁੰਭਨੋਰਤੁਪੀਐਪਿਆਰੀ। ਸੁੰਭਪਲਾਣੋਡਿਗਿਆਉਪਮਾਵੀਚਾਰੀ।

ਰੁਧਿਰਤ੍ਰਨਾਲਹੁਨਿਕਲੀਬਰਛੀਦੁਧਾਰੀ॥ਜਾਣੁਰਜੇਜਾਦੀਉਤਰੀਪੈਨਸੂਹੀਸਾਰੀ॥੩॥੫੩॥ ਪਉੜੀ
॥ ਦੁਰਗਾਅਤੇਦਾਨਵੀਂਭੇੜਪਇਆਸਬਾਹੀ॥ਸਸਤ੍ਰਪਜੂਤੇਦੁਰਗਸਾਹਰੋਹਸਭਨੀਬਾਹੀਂ॥ਸੁੰਭਨਿ
ਸੁੰਭਸਿਧਾਰਿਆਬਤਜੇਹੈਸਾਹੀਂ॥ਫਉਜਾਂਰਾਕਸਦੀਆਣੀਆਂਦੇਖਰੋਵਨਧਾਹੀਂ॥ਮੁਹੀਪਕੜ੍ਰੇਘਾਹਦੇ
ਛਡਿਘੋੜੇਰਾਹੀਂ॥ਭਜਦੇਜਾਂਦੇਮਾਰੀਅਨਿਮੁੜਝਾਕਨਨਾਹੀ॥੪॥੫੪॥ ਪਉੜੀ॥ ਸੁੰਭਨਿਸੁੰਭਪ
ਠਾਇਆਜਮਦੇਧਾਮਨੋ॥ਇੰਦ੍ਰਸਦਬੁਲਾਇਆਰਾਜਅਭਿਖੇਖਨੋ॥ਸਿਰਪਰਛਤ੍ਰਫਿਰਾਇਆਰਾਜੈ
ਇੰਦ੍ਰਦੈ॥ਚਉਦਹਲੋਕਾਂਛਾਇਆਜਸਜਗਮਾਤਦਾ॥ਦੁਰਗਾਪਾਠਬਣਾਇਆਸਭੇਪਉੜੀਆਂ॥ਫੇਰ
ਨਜੂਨੀਆਇਆਜਿਨਇਹੁਗਾਇਆ॥੫॥੫੫॥੧॥

ੴ ਸ੍ਰੀਭਗਉਤੀਏਨਮਹ॥ ਭੁਜੰਗਛੰਦ॥

ਸ੍ਰੀਭਗੌਤੀਜੂਕਾਛੰਦ॥ ਤੁਹੀਖੜਗਧਾਰਾਤੁਹੀਬਾਢਵਾਰੀ॥ਤੁਹੀਤੀਰਤਰਵਾਰਕਾਤੀਕਟਾਰੀ॥ਹ
ਲਬੀਜੁਨਬੀਸਗਾਰਬੀਤੁਹੀਹੈ॥ਨਿਹਾਰੋਜਹਾਂਆਪਠਾਢੀਓਹੀਹੈ॥੧॥ ਭੁਜੰਗਛੰਦ॥ ਤੁਹੀਜੋਗ
ਮਾਯਾਤੁਹੀਬਾਕਬਾਨੀ॥ਤੁਹੀਆਪਰੂਪਾਤੁਹੀਸ੍ਰੀਭਵਾਨੀ॥ਤੁਹੀਬਿਸਨਤ੍ਰੰਬ੍ਰਹਮਤ੍ਰੰਰੁਦ੍ਰਰਾਜੈ॥ਤੁਹੀ
ਬਿਸਵਮਾਤਾਸਦਾਜੈਬਿਰਾਜੈ॥੨॥ ਭੁਜੰਗਛੰਦ॥ ਤੁਹੀਦੇਵਤੇਦੈਤਈਤਤੈਜਛਉਪਾਏ॥ਤੁਮਹੀਤੁਰਕ
ਹਿੰਦੂਜਗਤਮੈਬਨਾਏ॥ਤੁਹੀਪੰਖਹੁਇਅਉਤਰੀਸ੍ਰਿਸਟਿਮਾਹੀ॥ਤੁਹੀਬਕਤਤੇਬ੍ਰਹਮਬਾਦੇਬਕਾਹੀਂ
॥੩॥ਤੁਹੀਬਿਸ੍ਨਤਰੂਪਾਤੁਹੀਚਾਰਨੈਨਾ॥ਤੁਹੀਰੂਪਬਾਲਾਤੁਹੀਬਕ੍ਰਬੈਨਾ॥ਤੁਮਹੂਬਕ੍ਰਤੇਬੇਦਚਾਰੋਉ
ਚਾਰੇ॥ਤੁਮਹੀਸੁੰਭਨੈਸੁੰਭਦਾਨੋਸੰਘਾਰੇ॥੪॥ਜਰੇਰੰਗਤੋਸੋਲਜੇਭੂਪਭਾਰੀ॥ਬਧੇਛਾਡਬਾਨਾਕਢੀ
ਬਢਵਾਰੀ॥ਤੂਨਰਸਿੰਘਾਸਿੰਘਹੁਇਕੈਹਿਰਨਨਾਛਮਾਰਿਓ॥ਤੁਮਹੀਦਾਨੂਪੈਭੂਮਕੋਭਾਰੁਧਾਰਿਓ
॥੫॥ਤੁਮਹੀਰਾਮਹੁਇਕੈਹਠੀਰੈਣਘਾਓ॥ਤੁਮਹੀਕਿਸਨਹੋਇਕੈਸਕੇਸੀਖਪਾਓ॥ਤੁਹੀਕਾਲਕਾ
ਕਾਲਕਾਕੈਬਖਾਨੀ॥ਤੁਹੀਚਉਦਹੂੰਲੋਗਕੀਰਜਧਾਨੀ॥੬॥ਤੁਹੀਕਾਲਕੀਰਾਹੁਇਕੈਬਿਹਾਰੈਂ॥ਤੁ
ਹੀਆਦਉਪਾਵੈਤੁਹੀਅੰਤਮਾਰੈ॥ਤੁਹੀਰਾਜਰਾਜੇਸਰੀਕੈਬਖਾਨੀ॥ਤੁਹੀਚਉਦਹੂੰਲੋਗਕੀਆਪਰਾ
ਨੀ॥੭॥ਤੁਮੈਲੋਗਉਗ੍ਰਾਅਤਿਉਗ੍ਰਾਬਖਾਨੈ॥ਤੁਮੈਅਦ੍ਰਜਾਬਾਸਬਾਨੀਪਛਾਨੈ॥ਤੁਮੀਸੇਸਕੀਆਪ

ਸਜਾਧਨਾਈ।ਤੁਹੀਕੇਸਰੀਧਾਹਨੀਕੈਕਹਾਈ।੮।ਤੁਤੋਉਸਾਰਕੂਟਆਨਕਢਕੈਸਹਾਯੋ।ਤੁਹੀਚੰਡਅ
ਉਮੁੰਡਦਾਨੋਖਪਾਯੋ।ਤੁਹੀਰਕਤਬੀਜਾਰਸੋਜੁਧਕੀਨੋ।ਤੁਮਹੀਹਾਥਿਦੈਰਾਖਦੇਵੇਸਜਲੀਨੋ।੯।ਤੁਮ
ਹੀਮਹਿਖਦਾਨੋਘਨੇਕੋਪਧਯਾਯੋ।ਤੁਧੂਮ੍ਰਲੋਚਨਾਢਕੀਸੋਜਰਾਯੋ।ਤੁਹੀਕਦਲਧਕੂਤਾਪਨੇਤੇਉਚਾ
ਰਿਯੋ।ਧਿਨ੍ਰਾਲਾਛਅਉਰਿਛਰਾਛਸਧਿਡਾਰਿਯੋ।੧੦।ਤੁਮੀਡਹਡਹਕੈਡਦਰਕੋਬਜਾਯੋ।ਤੁਮੀਕ
ਹਕਹਕੈਹਸੀਜੁਧਪਾਯੋ।ਤੁਹੀਅਸਟਅਸਟਹਾਥਮੈਅਸਤ੍ਰਧਾਰੇ।ਅਜੈਜੈਕਿਤੈਕੇਸਹੂਤੇਪਛਾਰੇ।
੧੧।ਜਯੰਤੀਤੁਹੀਮੰਗਲਾਰੂਪਕਾਲੀ।ਕਪਾਲਨਤੁਹੀਹੈਤੁਹੀਭਦ੍ਰਕਾਲੀ।ਦ੍ਰੁਗਾਤੁੰਛਮਾਤੁੰਸਿਵਾ
ਪਤੋਰੋ।ਤੁਧਾਤ੍ਰੀਸੁਹਾਨਮਸਕਾਰਮੋਰੋ।੧੨।ਤੁਹੀਪ੍ਰਾਤਸੰਧਿਆਅਰੁਨਘਸਤ੍ਰਧਾਰੇ।ਤੁਮਧਿਆਨ
ਮੈਸੁਕਲਅੰਬਰਸਧਾਰੇ।ਤੁਹੀਪੀਤਬਾਨਾਸਯੰਕਾਲਧਾਰਿਯੋ।ਸਕ੍ਰੈਸਾਧੂਅਨਕੋਮਹਾਂਮੋਹਟਾਰਿਯੋ
।੧੩।ਤੁਹੀਆਪਕੋਰਕਤਦੰਤਾਕਹੈਹੈ।ਤੁਹੀਬਿਪ੍ਰਚਿਤਾਨਹੂੰਕੋਬਛੈਹੈ।ਤੁਹੀਨੰਦਕੈਧਾਮਮੈਅਉਤਰੈ
ਗੀ।ਤੁਸਾਕੰਭਰੀਸਾਕਸੋਤਨਭਰੈਗੀ।੧੪।ਤੁਬਉਧਾਤੁਹੀਮਛਕੋਰੂਪਕੈਹੈ।ਤੁਹੀਕਛਹ੍ਵੈਕੈਸ
ਮੁੰਦ੍ਰਹਿਮਥੈਹੈ।ਤੁਹੀਆਪਾਦਿਨਰਾਮਕੋਰੂਪਧਾਰਿਹੈ।ਨਿਛਤ੍ਰਿਆਪ੍ਰਿਥਵੀਧਾਰਇਕੀਸਕਾਰਿਹੈ।੧੫।
ਤੁਹੀਆਪਕੋਨਿਹਕਲੰਕੀਬਨੈਹੈ।ਸਭੈਹੀਮਲੇਛਨਕੋਨਾਸਕੈਹੈ।ਮਈਆਜਾਨਚੇਰੋਮਯਾਮੋਹਿਕੀਜੈ।
ਚਹੂੰਚਿਤਮੈਜੋਵਹੈਦਾਨਦੀਜੈ।੧੬।। ਸਵੈਯਾ।। ਮੁੰਡਕੀਮਾਲਦਿਸਾਨਕੇਅੰਬਰਕਾਮਕਰਿਯੋਗਲਮੈ
ਅਸਿਭਾਰੋ।ਲੋਚਨਲਾਲਕਰਾਰਦਿਪੈਜੋਉਭ੍ਰਾਲਧਿਰਾਜਤਹੈਅਨਿਯਾਰੋ।ਛੂਟੇਹੈਬਾਲਮਹਾਬਿਕਰ
ਾਬਿਸਾਲਲਸੈਰਦਪੰਤਉਜਿਯਾਰੋ।ਛਾਡਤਜ੍ਵਾਲਲਏਕਰਬਧਿਆਲਸੁਕਾਲਸਦਾਪ੍ਰਤਿਪਾਲਤਿਹ
ਰੋ।੧੭।। ਸਵੈਯਾ।। ਭਾਨਸੇਤੇਜਭਯਾਨਕਭੂਤਜਪਰਸੇਜਿਨਕੇਨਭਾਰੇ।ਭਾਰੀਗੁਮਾਨਭਰੇਮਨ
ਭੀਤਰਭਾਰਪਰੇਨਹੀਸੰਕਪਧਾਰੇ।ਭਾਲਕਜਿਉਭਭਕੈਬਿਨੁਭੈਰਨਭੀਰਦਲੇਰਬਜਾਇਨਗਾਰੇ।ਤੇ
ਛਟਕੂਮਿਗਿਰੇਰਨਭੂਮਿਭਵਾਨੀਜੂਕੇਭਲਕਾਨਕੇਮਾਰੇ।੧੮।।ਓਟਕਰੀਨਹੀਕੋਟਜਾਨਕੀਚੋਟਪ
ਰੇਰਨਕੋਟਸੰਘਾਰੇ।ਕੋਟਨਸੇਜਿਨਕੇਤਨਰਾਜਿਧਾਸੁਸੋਕਬਹੂੰਨਹੀਹਾਰੇ।ਰੋਸਭਰੇਫਿਰੇਰਨਤੇਤਨ
ਘੋਟਨਲੇਨਲਗੀਧਪਧਾਰੇ।ਤੇਨਿਰਪਖ੍ਯੂਮਿਗਿਰੇਰਨਭੂਮਿਸੁਕਾਲੀਕੀਕੋਪਕ੍ਰਿਪਾਨਕੇਮਾਰੇ।੧੯।।

ਅੰਜਨਸੇਤਨਭਿਯੋਰਘੁਉਦ੍ਰਾਯੁਧਧੂਮਰੀਧੂਰਭਰੇਗਰਧੀਲੋ।ਰਉਦ੍ਰਧਰਤ੍ਰੇਰਹੁੰਓਗਨਤੇਚਿਤਭੀਤਰਰ
ਉਪਾਰਿਰੇਰਟਕੀਲੋ।ਧਾਦ੍ਰਤਜੇਧੁਰਦ੍ਰਾਸੋਰਿਸੋਰਿਸਤੇਸ੍ਰਟਰੈਪਟਕੈਘਿਕਟੀਲੋ।ਰਉਦ੍ਰਪਰੇਰਨਰਾਜੀ
ਵ੍ਰਲੋਚਨਰੋਸਭਰੇਰਨਸਿੰਘਰਜੀਲੋ।੨੦।ਕੋਟਨਕੋਟਸੋਚੋਟਪਰੀਨਹੀਓਟਕਰੀਕੁਏਅੰਗਨਢੀਲੇ
।ਜੇਲਿਪਟੇਅਠਕੇਭਟਤੇਰਟਰੈਛਿਤਪੈਪਟਕੇਗਰਧੀਲੋ।ਜੇਨਹਟੇਧਿਕਟੇਭਟਕਾਹੂਸੋਤੇਰਟਜੈਰਟ
ਕੈਰਟਕੀਲੋ।ਰਉਦ੍ਰਪਰੇਰਨਰਾਜੀਵ੍ਰਲੋਚਨਰੋਸਭਰੇਰਨਸਿੰਘਰਜੀਲੋ।੨੧।ਧੂਮਰੀਧੂਰਪਰੇ
ਧੂਮਰੇਤਨਪਾਏਨਿਸਾਰਰਲੋਹਕਟੀਲੋ।ਏਰਕਪਘਨਸੇਜਿਨਕੇਤਨਕਉਚਸਜੇਮਰਮਤੁਜਟੀਲੇ
।ਰਾਮਭੁਨੈਅਤਿਹੀਰਿਸਜੈਗਜੁਨਾਇਕਸੋਰਨਠਾਟਠਟੀਲੋ।ਤੇਸ੍ਰਟਰੈਪਟਕੈਛਿਤਪੈਰਨਓਰਪਰੇ
ਰਨਸਿੰਘਰਜੀਲੋ।੨੨।ਘਾਜਤਤੁੰਕਅੰਤਕਜਮੈਲਖਿਰਾਨਵ੍ਰਧੀਕਘੜੇਗਰਧੀਲੋ।ਛੂਟਤਘਾ
ਕਮਾਨਨਕੇਤਨਕੈਨਭੁਏਤਿਨਕੇਤਨਢੀਲੋ।ਤੇਜਗਮਾਤਾਛਿਤੈਰਧਿਕੈਰਟਰੈਛਿਤਪੈਰਟਕੀਲੋ।
ਰਉਦ੍ਰਪਰੇਰਨਰਾਜੀਵ੍ਰਲੋਚਨਰੋਸਭਰੇਰਨਸਿੰਘਰਜੀਲੋ।੨੩।ਜੰਗਜੁਰੇਰਨਰੰਗਸਮੈਅਰਿਪੰ
ਗਕਰੋਭਟਕੋਟਿਦ੍ਰਸੀਲੋ।ਰੁੰਡਨਮੁੰਡਧਿਧਾਰਪਨੇਹਰਿਕੋਪਾਹਿਰਾਦ੍ਰਤਹਾਰਛਧੀਲੋ।ਧਾਦ੍ਰਤਹੈਜਿ
ਤਹੀਤਿਤਹੀਅਰਿਭ੍ਰਾਜਤਲੇਕਿਤਹੀਕਰਿਹੀਲੋ।ਰਉਦ੍ਰਪਰੇਰਨਰਾਜੀਵ੍ਰਲੋਚਨਰੋਸਭਰੇਰਨਸਿੰਘ
ਰਜੀਲੋ।੨੪।ਸੁੰਭਨਸੁੰਭਤੇਆਇਕਸੁਰਸਭੈਉਮਡੇਕਰਿਕੋਪਅਖੰਡਾ।ਰਉਦ੍ਰਕ੍ਰਿਪਾਨਕਮਾਨਨ
ਘਾਨਕਸੇਕਰਧੋਪਢਰੀਅਰੁਖੰਡਾ।ਖੰਡਭਏਜੁਅਖੰਡਣਤੇਨਹੀਜੀਤਫਿਰੇਘਸੁਧਾਨਵਖੰਡਾ।ਤੇ
ਜੁਤਕੋਪਗਿਰੇਧਿਨਓਧਕ੍ਰਿਪਾਨਕੇਕੀਨੇਕਈਕਟਿਖੰਡਾ।੨੫। ਤੋਟਕਛੰਦ। ਜਧਹੀਕਰਕਾਲ
ਕ੍ਰਿਪਾਨਗਹੀ।ਨਹੀਸੋਤੇਪ੍ਰਭਾਤਿਹੰਜਾਤਕਹੀ।ਤਿਹੰਤੇਜੁਲਖੇਲਟਯੋਭਟਕੇ।ਅਨੇਸੁਰਚਕ੍ਰਯੋਉ
ਡੁਸੇਸਟਕੇ।੨੬।ਕੁਪਿਕਾਲਕ੍ਰਿਪਾਨਕਰਗਹਿਕੈ।ਦਲਦੈਤਨਧੀਰਪਰੀਕਹਿਕੈ।ਦਲਕਾਇਕ
ਧੀਰਸਭੋਹਨਿਹੈ।ਤੁਅਸੇਨਹੀਏਕਘਲੀਗਨਿਹੈ।੨੭। ਸਵੈਯਾ। ਮੰਦਲਤੂਰਸ੍ਰਿਦੰਗਨੀਕੀਧੁ
ਨਕੈਲਾਲਿਕਾਰਪਰੈ।ਆਨਭੁਰੇਮਿਲਆਨਅਰੇਨਗੁਮਾਨਕੋਛਾਡਿਕੈਪੈਗੁਟਰੈ।ਤਿਨਕੇਜਮਜਾਰਿ
ਪਪ੍ਰਾਨਹਰੇਨਮੁਰੇਤਘਲੋਇਹਭਾਂਤਅਰੈ।ਜਾਸਿਕੋਕਰਕੈਨਤਲੈਡੁਰਿਕੈਲਾਰਿਕੈਭਵ੍ਰਸਿੰਧਤਰੈ।੨੮।

ਜੋਨਾਮਿਟੇਧਿਕਟੇਭਟਕਾਹੂੰਜੋਬਾਸਵ੍ਰਸੋਕਧਹੂੰਨਪਿਛੇਲੋ॥ਤੇਗਾਰਜੇਜਾਘਹੀਬਨਮੈਗਾਜਨਭ੍ਯਾਜਿਤਲੇ
ਧਿਨਆਪਅਕੇਲੇ॥ਤੇਕ੍ਰਪਿਕਾਲਕਟੇਸੁਟਦੈਕਰਲੀਘਨਜਿਯੁਧਰਨੀਪਰਮੇਲੇ॥ਸੂਨਰੰਗੀਨਭ
ਏਪਟਮਾਨਹੁਫਾਗਸਮੈਸਭਚਾਂਚਰਖੇਲੇ॥੨੯॥ ਦੋਹਰਾ॥ ਚਤ੍ਰੀਰੀਤ੍ਰਿਕਾਰੈਤ੍ਰਿਹੋਇਤਪਤਤਾਧੂਸੇ
ਨੈਨਾ॥ਅਤਭਈਅਦ੍ਭੁਤਏਧਕਤਅਟਪਟੇਧੈਨਾ॥੩੦॥ ਸਵੈਯਾ॥ ਸਭਸਤ੍ਰਨਿਕੌਹਨਿਹੋਤਛਿਨਮੈਸੁਕ
ਹਿਯੋਧਰਤੀਯੋਮਨਮੈ॥ਤਰਵਾਰਸੰਭਾਰਮਹਾਘਣਧਾਰਧਵਾਇਕੈਸਿੰਘਧਸੀਰਨਮੈ॥ਤਰਗਾਮ
ਤਕੇਆਯੁਧਹਾਥਨਕੈਰਨਮਕੈਐਸੇਦੈਤਨਕੇਗਨਮੈ॥ਲਪਕੈਸੁਪੁਕੈਧਤ੍ਰਵਨਲਕੀਰਮਕੈਮਨੋਘ
ਰਧਕੇਘਨਮੈ॥੩੧॥ਕੋਪਅਖੰਡਕੈਠੈਂਡਪੂਠੈਂਡਮਿਆਨਤੇਕਾਢਕ੍ਰਿਪਨਗਹੀ॥ਦਲਦੇਵਐਦੈਤਨ
ਕੀਪ੍ਰਤਨਾਲਖਿਤੇਗਾਛਟਾਛਧਿਰੀਸੁਰਹੀ॥ਜਿਰਛ੍ਰਕੋਇਹਭਾਂਤਪਰੀਨਹੀਸੋਤੇਪ੍ਰਭਾਤਿਹਜਾਤ
ਕਹੀ॥ਰਿਪਮਾਰਕੈਫਾਰਪਹਾਰਸੇਧੈਰੀਪਤਾਰਲਰੇਤਰਵਾਰਧਹੀ॥੩੨॥ ਦੋਹਰਾ॥ ਤ੍ਰਪਕਤਧ
ਰਧਰਫੀ॥ਧਿਸਖਅਸਅਨੇਕਸੁਮਕਾਹਿ॥ਪ੍ਰਜਾਪਤਾਕਾਫਰਹਰੈਭਾਨਨਹੇਰੇਜਾਹਿ॥੩੩॥ਰਲਮ
ਰੂਧਾਜੇਪਨੇਗਗਨਰਿਪੁਮੰਡਰਾਹਿ॥ਚਟਪਟਦੈਜੋਧਾਧਿਕਟਕਟਿਕਟਿਜਾਹਿ॥੩੪॥ਅਨਿਕਤ੍ਰ
ਰਭੇਰੀਪਣਵਗੋਮੁਖਅਨਿਕਮ੍ਰਿਦੰਗ॥ਸੀਖਧੇਨਧੀਨਾਧਜੀਮੁਰਲੀਮੁਰਜਮੁਚੰਗ॥੩੫॥ਨਾਦ
ਨਫੀਰੀਕਾਨੁਰੇਦੁੰਦਭਧਜੇਅਨੇਕ॥ਸੁਨਿਮਾਰੂਕਾਤਰਭਜੇਰਨਤਜਾਭਿਰਿਯੋਨਏਕ॥੩੬॥ਕਿਰਪਿ
ਰਾਇਕੈਧਾਮਤ੍ਰਹਿਣਰਹਿਸਨਮੁਖਆਨ॥ਪੁਕਪੁਕਪਰੈਧੀਧਭੂਅਸੁਰਪੁਰਕਰੈਪਯਾਨ॥੩੭॥
ਰਲਫਿਕਰਤਜੰਧਕਫਿਰਹਿਆਮਿਖਅਚਤਪਰੇਤ॥ਗਿਧਮਾਸਲੈਲੈਉਡੈਸੁਭਟਨਫੜਹਿਖੇਤ॥
੩੮॥ ਸਵੈਯਾ॥ ਨਿਸਨਨਾਦਤ੍ਰਹਤ੍ਰਹਤ੍ਰਅਰਦੈਦੈਰਮਾਮਨੋਨਿਜਕਾਨੇ॥ਕ੍ਰੂਰਦੈਈਤਕੋਦਲਦਾਰੁਨ
ਦੀਹਹੁਤੇਕਰਏਕਨਜਾਨੇ॥ਜੀਤਫਿਰੇਨਵਖੰਡਨਕੌਨਹੀਬਾਸਵਸੋਕਧਹੂੰਰਪਾਨੇ॥ਤੇਤ੍ਰਮਸੋਲਰ
ਕੈਮਰਿਕੈਭਟਅੰਤਕੇਧਾਮਸਿਧਾਨੇ॥੩੯॥ ਦੋਹਰਾ॥ ਰਨਭ੍ਰਾਕਨਤ੍ਰਹਕਤਫਿਰਤਕਹਕਹਤਫਿ
ਰਤਮਸਾਨ॥ਧਿਨਸੀਸਨਤ੍ਰੋਣਤਸੁਭਟਗਹਿਗਹਿਕਰਨਕ੍ਰਿਪਾਨ॥੪੦॥ਅਸਅਨੇਕਕਾਫੇਕਰਨ
ਲਰਹਿਸੁਭਟਸਮੁਹਾਇ॥ਲਰਿਗਿਰਮਰਿਭੂਪਰਪਰੇਧਰੇਧਰੰਗਨਜਾਇ॥੪੧॥ਅਨਤਰੀਅ

ਜਿਮਿਸਿੰਘਪਕੋਰਹਤਕਰਨਤਰਜਾਉਂ॥ਬਿਨਨਉਕਾਕੈਸੇਤਰੈਲਏਤਿਹਾਰੋਨਾਉਂ॥੪੨॥ਮੂਕਉਚਰੈਸਾਸਤ੍ਰ
ਖਟਪਿੰਗਗਿਰਨਚੜ੍ਹਜਾਇ॥ਅੰਧਲਖੈਬਧਿਰੋਸੁਨੈਜਉਤੁਮਕਰੋਸਹਾਇ॥੪੩॥ਅਰਥਗਰਬ
ਨ੍ਰਿਪਤ੍ਰੀਅਨਕੋਭੇਦਨਪਾਯੋਜਾਇ॥ਤਊਤਿਹਾਰੀਕ੍ਰਿਪਾਤੇਕਛੁਕਛੁਕਹੋਬਨਾਇ॥੪੪॥ਪ੍ਰਿਥਮਮਾ
ਨਤੁਮਕੋਕਹੋਜਥਾਬੁਧਬਲਹੋਇ॥ਘਟਿਕਬਿਤਾਲਖਿਕੈਕਬਿਹਾਸਨਕਰੀਅਹੁਕੋਇ॥੪੫॥ਪ੍ਰਿ
ਥਮਧਿਆਇਸ੍ਰੀਭਗਵਤੀਬਰਨੋਤ੍ਰਿਯਾਪ੍ਰਸੰਗ॥ਮੋਘਟਮੈਤੁਮਹੁਇਨਦੀਉਪਜਹੁਬਾਕਤਰੰਗ॥੪
੬॥ ਸਵੈਯਾ॥ ਮੇਰੁਕੀਓਤ੍ਰਿਣਤੇਮੁਹਿਜਾਹਿਗਰੀਬਨਿਵਾਜਨਦੂਸਰਤੋਸੌ॥ਭੂਲਛਿਮੋਹਮਰੀਪ੍ਰਭ
ਆਪਨਭੂਲਨਹਾਰਕਹੂੰਕੋਊਮੋਸੌ॥ਸੇਵਕਰੀਤਿਨਕੋਛਿਨਮੈਧਨਲਾਗਤਧਾਮਭਰੋਸੌ॥ਯਾਕਲਿਮੈ
ਸਭਕਾਲਕ੍ਰਿਪਾਨਕੀਭਾਰੀਭੁਜਾਨਕੋਭਾਰੀਭਰੋਸੌ॥੪੭॥ਖੰਡਅਖੰਡਨਖੰਡਕੋਰੰਡਸਮੁੰਡਰਹੇਛਿ
ਤਮੰਡਲਮਾਹੀ॥ਚੰਡਅਚੰਡਕੋਭੁਜਦੰਡਨਿਭਾਰੀਪ੍ਰਚੰਡਕੀਯੋਬਲਬਾਹੀ॥ਬ੍ਯਾਪਅਖੰਡਲਕੋਸੁਰ
ਮੰਡਲਨਾਦਸੁਨਿਯੋਬ੍ਰਹਮੰਡਲਮਾਹੀ॥ਕੁੰਡਕੁਅੰਡਲਕੋਰਨਮੰਡਲਤੋਸਮਸੂਰਕੋਊਕਹੂੰਨਾਹੀ॥
੪੮॥ ਇਤਿਸ੍ਰੀਚਰਿਤ੍ਰੋਪਾਖਿਆਨੇਚੰਡੀਚਰਿਤ੍ਰਪ੍ਰਿਥਮਚਰਿਤ੍ਰਸਮਾਪਤਹ॥੧॥ ਸੁਭਮਸਭਮਸ
ਨੀਦ੍ਵਜਈਮੁਸੈਰਖਿਆਕਰਿਹਥਦੇਤਰਹੋ॥ ਅਥਚਰਿਤ੍ਰੋਪਾਖਿਆਨਕੀਕਥਾਲਿਖਯਤੇ॥
ਦੋਹਰਾ॥ ਚਿਤ੍ਰਵਤੀਨਗਰੀਬਿਖੈਚਿਤ੍ਰਸਿੰਘਨ੍ਰਿਪਏਕ॥ਤਾਕੇਗ੍ਰਿਹਸੰਪਤਿਧਨੀਰਥਗਜਬਾਜ
ਅਨੇਕ॥੧॥ਤਾਕੋਰੂਪਅਨੂਪਅਤਿਜੋਬਿਧਿਧਰਿਯੋਸੁਧਾਰਿ॥ਸੁਰੀਆਸੁਰੀਕਿੰਨਰਵੀਰੀਜਰਹ
ਤਪੁਰਨਾਰਿ॥੨॥ਏਕਅਪਸ੍ਰਾਇੰਦ੍ਰਤੇਜਾਤਸਿੰਗਾਰਬਨਾਇ॥ਨਿਰਖਰਾਇਅਟਕਤਭਈਕਿਜਭਵ
ਰਕੇਭਾਇ॥੩॥ ਅੜਿਲ॥ ਰਹੀਅਪਸਰਾਰੀਝਰੂਪਲਖਿਰਾਇਕੋ॥ਪਠੀਦੂਤਕਾਛਲਕਰਿਮਿ
ਲਨਉਪਾਇਕੋ॥ਬਿਨਪ੍ਰੀਤਮਕੇਮਿਲੇਹਲਾਹਲਪੀਵਿਹੋ॥ਹੋਮਾਰਿਕਟਾਰੀਮਰਿਹੋਪਰੀਨਜੀਵਿਹੋ॥
੪॥ ਦੋਹਰਾ॥ ਤਾਹਿਦੂਤਕਾਰਾਇਸੋਭੇਦਕਹਿਯੋਸਮਝਾਇ॥ਬਰੀਰਾਇਸੁਖਪਾਇਮਨਦੁੰਦਭਢੋਲ
ਬਜਾਇ॥੫॥ਏਕਪੁਤ੍ਰਤਾਤੇਭਯੋਅਮਿਤਰੂਪਕੀਖਾਨ॥ਮਹਾਂਰੁਦ੍ਰਹੂੰਰਿਸਕਰੇਕਾਮਦੇਵਪਹਿਚਾਨ॥
੬॥ਬਹੁਤਬਰਿਸਸੰਗਅਪਸ੍ਰਾਭੂਪਤਮਾਨੋਭੋਗ॥ਬਹੁਰਿਅਪਸਰਾਇੰਦ੍ਰਕੇਜਾਤਭਈਉਡਲੋਗ॥੭॥

ਤਿਹਂਧਿਨਕੁਪਤਿਦ੍ਰਖਤਹ੍ਵੈਮੰਤ੍ਰੀਲੀਏਬੁਲਾਇ॥ਚਿੰਤ੍ਰਚਿੰਤ੍ਰਤਾਕੌਤੁਰਤਿਦੇਸਨਦੀਜੋਪਠਾਇ॥੮॥ਖੋਜਤ
ਓਰਛਨਾਥਕੌਲਹੀਕਿਨਿਕਏਕ॥ਰੂਪਸਕਲਸਮਅਪਛਰਾਤਾਤੇਭੁਨਨਧਸੇਖ॥੯॥ ਚੌਪਈ॥ ਸੁ
ਨਤਧਰਨਨ੍ਰਿਪਸੈਨਬੁਲਾਯੋ॥ਭਾਂਤਭਾਂਤਸੋਦਰਬੁਲੁਟਾਯੋ॥ਸਾਜੇਸਸਤ੍ਰਕੌਚਤਨਧਾਰੇ॥ਸਹਰਓਰਛ
ਓਰਸਿਧਾਰੇ॥੧੦॥ਭੇਦਸੁਨਤਉਨਹੂੰਦਲਜੋਰਿਯੋ॥ਭਾਂਤਭਾਂਤਭਏਸੈਨਨਿਹੋਰਿਯੋ॥ਰਨਛਤ੍ਰਨਕੋਆ
ਇਸਰੀਨੋ॥ਆਪੁਨਜੁਧਹੇਤਮਨਕੀਨੋ॥੧੧॥ ਦੋਹਰਾ॥ ਭਾਂਤਭਾਂਤਮਾਰੂਬਜੇਮੰਡੇਸੁਭਟਨਆਇ॥
ਅਮਿਤਬਾਨਬਰਛਾਭੁਏਰਹਤਪਵਨਉਰਝਾਇ॥੧੨॥ ਭੁਜੰਗਛੰਦ॥ ਬਧੇਬਾਢਧਾਰੀਮਹਾਬੀਰ
ਬਾਂਕੇ॥ਕਛੇਕਾਛਨੀਤੇਸਭੈਹੀਨਿਸਾਂਕੇ॥ਧਏਸਾਮੁਹੇਐਂਹਠੀਜੁਧਵਾਰੇ॥ਹਠੇਨਾਹਠੀਲੇਕਹੂੰਐਂਠਿਆ
ਰੇ॥੧੩॥ ਦੋਹਰਾ॥ ਹਨਵੰਤਸਿੰਘਆਗੈਕਿਯੋਅਮਿਤਸੈਨਦੈਸਾਥ॥ਚਿੰਤ੍ਰਸਿੰਘਪਾਛੈਰਹਿਯੋਗਹੇ
ਬਰਛੀਆਹਾਥ॥੧੪॥ ਸਵੈਯਾ॥ ਹਾਕਿਹਕਾਰਹਿਮਾਲਯਜੋਹਲਕਾਹਨਿਕੈਹਠਵਾਰਨਿਹੂੰਕੋ॥ਹਿ
ਮਤਧਾਯਿਹਿਰੋਲਹਿਲੋਕਾਰਿਲੈਹਥਿਯਾਰਹਹਾਕਹਿਢੂਕੋ॥ਹਾਲਉਠਿਯੋਗਿਰਹੇਮਹਲਾਢਲਹੋਰ
ਤਲੋਕਹਰੀਹਰਜੂਕੋ॥ਹਾਰਿਗਿਰੇਧਿਨੁਹਾਰੇਰਹੇਅਰੁਹਾਬਲਰੇ॥ਅਰਿਹਾਂਸੀਅਨੂਕੋ॥੧੫॥ਠਾ
ਢੇਜਹਾਂਸਿਰਦਾਰਘਣੇਕੁਪਿਕੋਰਕ੍ਰਿਪਾਨਕਸੇਪਠਨੇਟੇ॥ਆਨਿਪਰੇਹਠਿਠਾਨਿਤਹੀਸਿਰਦਾਰਨਤੋਟਿ
ਘਰੈਗਨਿਕੇਟੇ॥ਕਾਰੀਭਿਰੇਰਨਮੈਤਧਲੋਜਧਲੋਨਹੀਸਾਰਕੀਧਾਰਲਪੇਟੇ॥ਸਤ੍ਰੁਕੀਸੈਨਤਰੰਗਨਿ
ਤ੍ਰਲਿਹੂੰਤਾਮਹਿਤੁਰੰਗਨਤਰੇਖਤਿਰੇਟੇ॥੧੬॥ ਦੋਹਰਾ॥ ਮਾਰਿਓਰਛਾਰਾਇਕੌਲਾਈਸੁਤਾਤਿਹਜੀ
ਤਾਘਰੀਰਾਇਸੁਖਪਾਇਮਨਮਾਨੋਸਾਸਤ੍ਰਕੀਰੀਤ॥੧੭॥ਓਰਛੇਸਜਾਕੀਹਿਤ੍ਰਾਚਿਤ੍ਰਮਤੀਤਿਹਨਾਮ
॥ਹਨਵੰਤਸਿੰਘਹਿਜੋਰਹੈਚਿਤਵਤਆਠੋਜਾਮ॥੧੮॥ਪਤ੍ਰਨਹੇਤਤਾਕੋਨ੍ਰਿਪਤਿਸੌਂਪਿਯੋਦਿਜਗਿਹਮਾ
ਹਿ॥ਏਕਮਾਸਤਾਸੋਂਕਹਿਯੋਦਿਜਥੋਲੀਅਧੁਨਾਹਿ॥੧੯॥ ਚਉਪਈ॥ ਰਾਜੇਨਿਜਸੁਤਨਿਕਟਿਬੁਲਾ
ਯੋ॥ਦਿਜਘਰਤਾਹਿਸੀਗਿਲੈਆਯੋ॥ਪਤ੍ਰੋਪਤ੍ਰਿਯੋਗੁਨਛਿਤਪਾਤਿਕਹਿਯੋ॥ਸੁਨਸੁਅਘਰਨਿਮੋਨਿ
ਹੂੰਰਹਿਓ॥੨੦॥ ਦੋਹਰਾ॥ ਲੈਤਾਕੋਰਾਜੇਕੀਯਾਅਪਨੇਪਾਸਪਯਾਨ॥ਸਖੀਸਹਸਠਾਢੀਜਹਾਂਸੁੰਦ
ਰਪਰੀਸਮਾਨ॥੨੧॥ਬੋਲਤਸੁਤਮੁਖਤੇਨਹੀਯੌਨ੍ਰਿਪਕਹਿਯੋਸੁਨਾਇ॥ਚਿਤ੍ਰਮਤੀਤਿਹਲੈਗਈਅ

ਪਨੇਸਰਨਲਣਾਵਾਇ॥੨੨॥ ਅੜਿਲ॥ ਚੋਰਤ੍ਰਗਰਿਤਲਖੋਕਹੋਕਸਕੀਜੀਐ॥ਕਾਢਿਕਰਜਨਾ
ਅਪਨਲਾਲਾਕੋਦੀਜੀਐ॥ਜੰਤ੍ਰਮੰਤ੍ਰਜੋਕੀਨੇਪ੍ਰੀਆਹਿਰੀਆਇਐ॥ਹੋਤਧਰੀਕੋਦਿਨਸਖੀਸਹਿਤਬ
ਲਜਾਇਐ॥੨੩॥ ਦੋਹਰਾ॥ ਅਤਿਅਨੂਪਸੁੰਦਰਸਰਸਮਨੋਮੈਨਕੇਐਨ॥ਮੋਮਨਕੋਮੋਹਤਸਦਾਮਿਤ੍ਰ
ਤਿਹਾਰੇਨੈਨ॥੨੪॥ ਸਵੈਯਾ॥ ਘਾਲਘਪੀਬਿਰਹਾਕੇਬੁਲਾਇਲਯੋਰੀਸਰਹੀਲਖਿਰੂਪਤਿਹਾਰੋ॥ਭੋ
ਗਕਰੋਮੁਹਿਸਾਥਭਲੀਬਿਧਕੂਪਾਤਕੋਨਹੀਤ੍ਰਾਸਬਿਚਾਰੋ॥ਜੋਨਕਰੈਰਖੁਚਾਰਛਿਤੈਬੇਕੋਖਾਇਗਿਰੀ
ਮਨਮੈਨਤਵਾਰੋ॥ਕੋਟਿਉਪਾਇਰਹੀਕੈਦਯਾਕੀਸੋਕੈਸੇਹੂੰਭੀਜਤਭ੍ਰਿਯੋਨਐਠਿਆਰੋ॥੨੫॥ ਦੋਹਰਾ॥
ਰਿਤਰੋਟਕਸੋਰੁਕਿਗਿਯੋਰਾਮਿਕਰਕ੍ਰਿਯੋਅੰਗ॥ਚੋਰਰਤਰਛਿਤਲੈਗਯੋਰਪਨਰਖਨਕੇਸੰਗ॥
੨੬॥ਹੇਰਰੂਪਤਿਹਬਿਮਿਲਈਗਹੌਕਦਨਕੀਓਟ॥ਅਛਰੀਜਿਯੋਤਰਛਤਪਰੀਚੁਭੇਰਖਨਕੀਚੋਟ॥੨
੭॥ ਚੌਪਈ॥ ਵਾਕੀਕਹੀਨਨ੍ਰਿਪਸੁਤਮਾਨੀ॥ਛਿੰਨ੍ਰਮਤੀਤਬਭਈਖਿਸਾਨੀ॥ਛਿੰਨ੍ਰਸਿਧਪੈਜਾਇਪੁ
ਕਾਰੋ॥ਬਡੋਦੁਸਟਯਹਪੁਤ੍ਰਤਿਹਾਰੋ॥੨੮॥ ਦੋਹਰਾ॥ ਫਾਰਚੀਰਕਰਿਆਪਨੇਮੁਖਨਖਘਾਇਗਾਹਿ॥
ਰਾਜਾਕੋਦੇਖਤਕੀਯੋਤਨਕੇਚਿਹਨਦਿਖਾਇ॥੨੯॥ ਚਉਪਈ॥ ਬਚਨਸੁਨਤਕ੍ਰੁਧਤਨ੍ਰਿਪਭਯੋ॥ਮ
ਰਨਹੇਤਿਸੁਤਹਲੈਗਯੋ॥ਮੰਤ੍ਰੀਆਨਰਾਵਸਮਝਾਇਯੋ॥ਤ੍ਰਿਯਾਚਰਿਤ੍ਰਨਕਿਨਹੂੰਪਾਇਯੋ॥੩੦॥
ਇਤਿਸ੍ਰੀਚਰਿਤ੍ਰਪਖ੍ਯਾਨੇਤ੍ਰਿਯਾਚਰਿਤ੍ਰੇਤ੍ਰਿਤੀਆਸਮਾਪਤਮਸਤੁ॥੩॥੮॥ ਅਫਜੂੰ॥ ਦੋਹਰਾ॥
ਧੀਰਸਾਲਕੋਭੂਪਤਬਨਿਤਸੁਤਦੀਯੋਪਠਾਇ॥ਭੋਰਹੋਤਅਪਨੇਨਿਕਟਿਬਹੁਰੋਲੀਯੋਬੁਲਾਇ॥੧॥
ਏਕਪੁਤ੍ਰਕਾਗੂਰਕੀਤਾਕੇਕਹੋਬਿਚਾਰ॥ਏਕਮੋਟੀਆਧਾਰਤਿਹੰਉਰਪਤੀਯਾਧਾਰ॥੨॥ਸ੍ਰੀਮ੍ਰਿਗਰ
ਛਮਤੀਰਹੈਤਾਕੇਰੂਪਅਪਾਰ॥ਉਚਨੀਚਤਾਸੋਸਦਾਨਿਤਪ੍ਰਤਕਰੈਜੁਹਾਰ॥੩॥ ਚੌਪਈ॥ ਸਹਰਕ
ਲਾਪੀਮਾਹਿਬਸਤਤੇ॥ਭਾਂਤਭਾਂਤਕੇਕੇਲਕਰੈਤੇ॥ਸ੍ਰੀਮ੍ਰਿਗਨੈਨਮਤੀਤਹਰਜੈ॥ਨਿਰਖਛਪਾਕਰਕੀਛ
ਬਲਾਜੈ॥੪॥ ਦੋਹਰਾ॥ ਬਿਰਧਮੋਟਿਯੋਧਾਰਤਿਹੰਤਰੁਨਪਤਰੀਯੋਧਾਰ॥ਧਾਤਰਿਤਿਸੁਦਰਸੋਕਰੈ
ਦ੍ਰਿੰਦ੍ਰਿਮੈਨਬਿਹਾਰ॥੫॥ਹੋਤਤਰੁਨਕੇਤਰੁਨਬਸਿਬਿਰਧਤਰੁਨਬਸਿਹੋਇ॥ਇਹੈਰੀਤਿਸਭਜਗਤਕੀ
ਜਾਨਤਹੈਸਭਕੋਇ॥ਵਾਤਰੁਨਪਤਰੀਯਾਸੋਰਮੈਮੋਟੇਨਿਕਟਨਜਾਇ॥ਜੋਕਬਹੂੰਤਾਸੋਰਮੈਮਨਭੀਤ

ਰਪਛੁਤਾਇ॥੭॥ਰਮਤਪਤਰੀਐਸੀਗਿਹੁਤੀਆਨਮੋਟੀਯੋਖਾਰ॥੮॥ਅਨਕੋਖਰਕੋਕੀਯੋਤਵਨਤ
ਰੁਨਿਕੇਦੂਰਾ॥੯॥ਕਹੀਤਪਤਾਰੀਏਖਾਰਕਹੁਜਾਹੁਦਿਵਰੀਅਹਿਛਧਿ॥ਜਿਨਿਪਾਪੀਕੋਊਆਇਹੈਸੁ
ਹਿਤੁਹਿਲੈਹੈਬਾਂਧਿ॥੧੦॥ਅਤਿਰਤਿਤਾਸਿਸਾਨਕੈਖਾਰਪਤਰੀਅਹਿਟਾਰਿ॥ਭੁਰਭੁਰਾਇਉਠਠਾਢ
ਭੀਜਾਨਿਮੋਟਿਯੋਖਾਰ॥੧੧॥ਉਠਤਬੀਰਜਭੂਪਰਗਿਰਿਯੋਲਖਿਯੋਮੋਟਿਯੈਖਾਰ॥ਯਾਕੋਤੁਰਤਬ
ਤਾਈਐਭੇਦਨਹਮੈਸੁਕੁਮਾਰ॥੧੨॥ਅਧਿਕਤਿਹਾਰੋਰੂਪਲਖਿਮੋਹਿਨਰਹੀਸੰਭਾਰਿ॥ਤਾਤੇਗਿਰਿਯੋ
ਅਨੰਗਾਭੂਅਸਕਿਤਨਬੀਰਜਉਧਾਰਿ॥੧੩॥ਠੈਲਿਗਯੋਪਸੁਧਾਤਸੁਨਿਨਿਜਸੁਭਮਾਨੇਅੰਗ॥ਮੋ
ਹਿਨਿਰਖਛਬਿਬਾਲਕੋਛਿਤਪਰਿਗਿਰਿਯੋਅਨੰਗ॥੧੪॥੧੭੦॥੪੧॥ ਅਫਜੂੰ॥ ਇਤਿਸ੍ਰੀਚ
ਰਿਤ੍ਰਪਖਿਆਨੇਤ੍ਰਿਯਾਚਰਿਤ੍ਰੇਤ੍ਰਿਤੀਯਾਸਮਾਪਤ॥੩॥ ਚੌਪਈ॥ ਬੀਰਸਾਲਨ੍ਰਿਪਪੁਤ੍ਰਪਠਾਯੋ॥ਭ
ਈਭੇਰਛਿਰਪਕਰਿਮੰਗਾਯੋ॥ਮੰਤ੍ਰੀਪੂਛਸੌਬਚਨਉਚਰੋ॥ਭੂਪਤਸੁਧਾਸੁਵਨਜਨਭਰੇ॥੧॥ ਦੋਹਰਾ
॥ ਮਹਾਂਨੰਦਮੁਰਦਾਰਕੀਹੁਤੀਬਹੁਰੀਆਇਕ॥ਤਾਸੋਰਤਮਾਨਤਹੁਤੇਹਿੰਦੂਤੁਰਕਅਨੇਕ॥੨॥ਮਹਾਂ
ਨੰਦਮੁਰਦਾਰਕੀਧੁਰਕੀਤ੍ਰੀਯਾਕੋਨਾਮ॥ਕੋਪਸਮੈਨਿਜਨਾਹਕੋਧੁਰਕਤਆਠੋਜਾਮ॥੩॥ਏਕਠ
ਛਤਾਕੋਰਹੈਬਿਰਧਆਪਤ੍ਰਿਯਾਜੁਨਾਸੋਆਪਰਰੀਤਤਨਹੀਯਾਕੇਦਿਮੈਪ੍ਰਾਨ॥੪॥ਕਾਜਕਵਨਹੂੰ
ਕੇਨਮਿਤਗਯੋਧਾਮਕੌਧਾਇ॥ਤਰਨਪੁਰਖਸੋਤਰਨਤ੍ਰਿਹਰਹੀਹੁਤੀਲਪਟਾਇ॥੫॥ਮਹਾਂਨੰਦਆ
ਵਤਸੁਨਿਯੋਲਯੋਗਰੇਸੋਲਾਇ॥ਅਤਿਬਚਿਤ੍ਰਘਾਤੈਕਰੀਹਿਰਦੈਹਰਖਉਪਜਾਇ॥੬॥ਵਾਕਾਨੰਦੋਉਗ
ਹਰੇਗਹੇਦ੍ਰਮਏਕਦ੍ਰਿਗਲੀਨ॥ਇਹਛਲਸੋਛਲਕੈਜੜ੍ਹਹਿਯਾਰਬਿਦਾਕਰਿਦੀਨ॥੭॥ਸੁਵਨਕਛੁ
ਪਰਕੈਸੁਨੈਇਕਠਛਸਕੈਨਹੇਰਿ॥ਪਰੋਸਦਾਮੋਰੇਰਹੇਲਹੈਨਭੇਦਅੰਧੇਰ॥੮॥ਹੇਰਭੂਪਤਬਧਾਸਿ
ਕੁਈਮੋਤਨਿਬਢਿਯੋਅਨੰਗ॥ਭ੍ਰਮਨਨੇਤ੍ਰਨਾਤੇਚਲਿਯੋਅਤਹਿਤਚਿਤਕੇਸੰਗ॥੯॥ਮਹਾਂਨੰਦਇ
ਹਘਾਤਸੁਨਿਫੂਲਗਯੋਮਨਮਾਹਿ॥ਅਧਿਕਪ੍ਰੀਤਤਾਸੋਕਰੀਭੇਦਪਛਾਨੀਯੋਨਾਹਿ॥੧੦॥੩॥੧
੭੧॥ ਅਫਜੂੰ॥ ਇਤਿਸ੍ਰੀਪਖਿਆਨੇਚਰਿਤ੍ਰੇਭੂਪਮੰਤ੍ਰੀਸੰਬਾਦੇਚਤੁਰਥਚਰਿਤ੍ਰਸਮਾਪਤਮਸਤੁ
॥ ਦੋਹਰਾ॥ ਬੀਰਸਾਲਕੋਭੂਪਤਬਨਿਜਸੁਤਦੀਯੋਪਠਾਇ॥ਭੋਰਹੋਤਅਪਨੇਨਿਕਟਿਬਹੁਰੋਲਿ

ਯੋਮੰਗਾਇ॥੧॥ ਚੌਪਈ॥ ਬੀਰਸਾਲਨ੍ਰਿਪਪੂਤਪਠਯੋ॥ਭ੍ਰਿਤੀਕੈਰਛਿਰਪਕਰਿਮੰਗਾਯੋ॥ਮੰ
ਤ੍ਰੀਫਲਮੈਂਘਰਨਉਚਾਰੇ॥ਜਾਨੁਕਸੋਕਦੂਰਕਰਿਡਾਰੇ॥੨॥ ਦੋਹਰਾ॥ ਇਕਜੋਗੀਬਨਮੈਹੁਤੋਦ੍ਰੁਮ
ਮੈਕੁਟੀਬਨਾਇ॥ਏਕਸਾਹੁਕੀਸੁਤਾਕੌਲੈਗਯੋਮੰਤ੍ਰਚਲਾਇ॥੩॥ ਚੌਪਈ॥ ਜਾਸਕਾਰਕੋਸਾਹਿ
ਕਢਾਨੀ॥ਤਾਸਹਜਕਲਾਤਿਹਸੁਤਾਬਖਾਨੀ॥ਤਾਕੋਹਰਿਜੋਗੀਲੈਗਯੋ॥ਰਾਖਤਏਕਬਿਰ
ਛਮੈਭਯੋ॥੪॥ ਦੋਹਰਾ॥ ਕਰੀਕਿਵਾਰੀਬਿਰਛਕੀਖੋਦਕਯੋਤਿਹਗੇਹ॥ਰਾਤਦਿਵਸਤਾਕੋਭਜੈ
ਅਧਿਕਬਢਾਇਸਨੇਹ॥੫॥ਮਾਰਕਿਵਾਰੀਆਬਿਰਛਕੀਆਪਨਗਰਮੈਆਇ॥ਮਾਗਭਿਛਨਿ
ਸਕੇਸਮੇਰਹਤਤਿਸੀਦ੍ਰੁਮਜਾਇ॥੬॥ਜਾਇਤਹਾਆਪਨਕਰੈਹਾਥਨਕੇਤਨਕਾਰ॥ਸੁਨਤਸਬਦਤ
ਕੀਤਰੁਨਖੋਲਤਕਰਨਕਿਵਾਰ॥੭॥ ਚੌਪਈ॥ ਐਸੀਭਾਂਤਿਨਿਤਜਨਕਰੈ॥ਮਧੁਰਸੁਰਧੁਨਧੇ
ਨਉਚਰੈ॥ਰਾਜਕਲਾਧਿਨਸੀਨਸੁਨਾਵੈ॥੮॥ ਦੋਹਰਾ॥ ਤਿਹੀਨਗਰਮੈਅਤਿਚਤੁਰਹੁਤੋਪੁਤ੍ਰਇਕ
ਭੂਪ॥ਬਲਗੁਨਬਿਕ੍ਰਮਇੰਦ੍ਰਸਮਸੁੰਦਰਕਾਮਸਰੂਪ॥੯॥ਸੁਰੀਆਸੁਰੀਕਿੰਨਨੀਗੰਧਰਬੀਕਿ
ਨਮਾਹਿ॥ਹਿੰਦੁਨਿਤੁਰਕਾਨੀਸਭੈਹੇਰਿਰੂਪਬਲਜਾਹਿ॥੧੦॥ ਚੌਪਈ॥ ਨ੍ਰਿਪਸੁਤਤਾਕੇਪਾਛੇਪ
ਯੋ॥ਤਿਨਜੁਗੀਅਹਿਕਛੁਭੇਦਨਪਾਯੋ॥ਜਬਵਹਿਜਾਹਿਬਿਰਖਮਹਿਚਰਿਯੋ॥ਤਬਛਿਤਪਤਸੁਤ
ਦ੍ਰੁਮਪਰਿਚੜਿਯੋ॥੧੧॥ਭਯੋਪ੍ਰਾਤਜੋਗੀਪੁਰਆਯੋ॥ਉਤਰਭੂਪਸੁਤਤਾਲਬਜਾਯੋ॥ਖੋਲਿਕਿਵ
ਰਕੁਆਰਤਿਨਦੀਨੋ॥ਤਾਸੋਕੁਅਰਭੋਗਦ੍ਰਿੜਕੀਨੋ॥੧੨॥ ਦੋਹਰਾ॥ ਲੋਹਜਪੇਹਕੁਅਰਭਛਸ
ਭੇਤਜਨਭਲੋਖਵਾਇ॥ਤਾਸੋਰਤਮਾਨਤਭਯੋਹਿਰਦੈਹਰਖਉਪਜਾਇ॥੧੩॥ਤਾਤ੍ਰਿਯਕੋਦੋਰਿਤਹੁ
ਤੇਨ੍ਰਿਪਸੁਤਲੀਯੋਚੁਰਾਇ॥ਤਾਦਿਨਤੇਤਿਹਜੋਗੀਅਹਿਚਿਤਤੇਦੀਯੋਭੁਲਾਇ॥੧੪॥ ਅੜਿਲ॥
ਭਲੋਹੇਰਿਕਰਬੁਰੋਨਕਬਹੂੰਨਿਹਾਰੀਐ॥ਚਤੁਰਪੁਰਖਕੋਪਾਇਨਮੂਰਖਚਿਤਾਰੀਐ॥ਧਨੀਰਤੁਰ
ਅਰਤਰੁਨਿਤਰਨਜੋਪਾਇਐ॥ਹੋਬਿਰਧਕੁਰੂਪਨਧਨਜਜ੍ਰਪੈਰਕਿਉਜਾਇਐ॥੧੫॥ ਦੋਹਰਾ॥
ਸਾਹਸੁਤਾਤਾਸੋਕਹਿਯੋਸੰਗਚਲਹੁਲੈਮੋਹਿ॥ਭੋਗਕਰੋਗੀਜੋਗਤਜਿਅਧਿਕਰਿਸੈਹੋਤੋਹਿ॥੧੬॥
ਚੌਪਈ॥ ਤਬਲੈਚਲੋਸੰਗਮੈਤੋਕੋ॥ਜੁਗੀਅਹਿਬੋਲਮਾਨਹਿਤਮੋਕੋ॥ਆਂਖਮੂੰਦਦੋਊਬੀਨਬਜ

ਈਏ ਮੋਰੇਕਰਤੇਤਾਲਰਿਦ੍ਵਦੀਏ॥੧੭॥ ਆਂਖਿਮੂੰਦਿਦੋਊਬੀਨਬਜਾਈ॥ ਤਿਹੰਤ੍ਰਿਯਘਾਤਭਲੋਲਲ
ਪਾਈ॥ ਨ੍ਰਿਪਸੁਤਕੇਸੰਗਭੋਗਕਮਾਯੋ॥ ਢੋਲਨਗਾਰਨਤਾਲਦਿਵਾਯੋ॥੧੮॥ ਦੋਹਰਾ॥ ਅਤਿਰਤਿ
ਕਰਿਤਾਕੋਲੀਯੋਅਪਨੇਹੈਕਰਦ੍ਵਾਰ॥ ਨਗਰਜਾਲਪੁਰਕੋਗਯੋਪਿਯਛਕਿਦਈਅਮਾਰ॥੧੯॥੧੨
੦॥ ਅਫਜੂ॥ ਇਤਸ੍ਰੀਚਰਿਤ੍ਰਪਾਖਿਯਾਨੇਤ੍ਰੀਯਾਚਰਿਤ੍ਰੇਭੂਪਮੰਤ੍ਰੀਸੰਬਾਦੇਪੈਂਠਮਚਰਿਤ੍ਰਸਮਾਪਤ
ਮ॥ ਦੋਹਰਾ॥ ਬੀਟਜਾਲਕੋਭੂਪਤਬਨਿਜਸੁਤਦੀਯੋਪਠਾਇ॥ ਭੋਰਹੋਤਮੰਤ੍ਰੀਸਹਤਬਹੁਰੋਲੀਯੋਬੁ
ਲਾਇ॥੧॥ ਪੁਨਮੰਤ੍ਰੀਐਸੇਕਹੀਏਕਤ੍ਰੀਯਾਕੀਬਾਤ॥ ਸੋਸੁਨਨ੍ਰਿਪਰੀਝਤਭਯੋਕਹਕਹੋਮੁਹਿਤਾਤ॥
੨॥ ਏਕਬਧੂਬੀਜਾਟਕੀਦੂਜੈਬਰੀਗਦ੍ਵਾਰ॥ ਖੇਲਤਆਖੇਟਕਨ੍ਰਿਪਤਿਇਕਆਸਨਭਯੋਤਿਹਆਰ
॥੩॥ ਅੜਿਲ॥ ਰੰਗਰਲਾਲਾਕੋਇਕਰਾਇਬਖਾਨੀਐ॥ ਅਧਿਕਰਿਸਾਹਸੁਬੀਰਜਗਤਮੈਜਾਨੀ
ਐ॥ ਮਾਲਮਤੀਜਟੀਆਸੌਨੇਹਲਗਾਯੋ॥ ਹੋਖੇਲਅਖੇਟਕਭਵਨਕੋਆਯੋ॥੪॥ ਦੋਹਰਾ॥ ਖੇਲ
ਅਖੇਟਕਆਨਨ੍ਰਿਪਰਤਿਮਾਨੀਐਤਿਹਸੰਗਿ॥ ਇਹੀਬੀਚਆਵਤਭਯੋਜਾਟਰੀਢਕੇਸੰਗਿ॥੫॥ਜ
ਟਾਵਤਿਲਖਿਨ੍ਰਿਪਤ੍ਰਿਰਿਓਕਹਿਯੋਨਟਰਿਬਲਜਾਉ॥ ਤਿਹਦੇਖਤਤ੍ਰਿਹਿਕਾਢਹੋਤਾਕੋਸਿਰਧਾਰਿਪਾਉ
॥੬॥ ਅੜਿਲ॥ ਏਕਕੁਠਰੀਆਬੀਰਰਾਇਕੋਰਾਖਿਯੋ॥ ਰੋਇਬਚਨਮੂਰਖਸੋਂਇਹਬਿਧਭਾਖਿਯੋ
॥ ਸੈਨਸਮੈਇਕਬੁਰੋਸੁਪਨਮੈਆਇਯੋ॥ ਹੋਜਾਨੁਕਤੋਕਹਸਿਯਾਭੁਜੰਗਚਬਾਇਯੋ॥੭॥ ਦੋਹਰਾ
॥ ਤਾਤੇਮੈਅਪਨੇਸਦਨਦਿਜਬਰਬੀਯੋਬੁਲਾਇ॥ ਉਨਮੋਕੋਐਸੇਕਹਿਯੋਭੇਦਸਕਲਸਮਝਾਇ
॥ ਜੋਕੋਊਨਾਰਪਤਿਬ੍ਰਤਾਜਾਪਜਪੈਹਿਤਲਾਇ॥ ਅਕਸਮਾਤ੍ਰਪ੍ਰਗਟੈਪੁਰਖਏਕਭੂਪਕੇਭਾਇ॥੮॥
ਜਉਤੁਮਰੇਸਿਰਜਾਇਧਰਿਪੁਰਖਪਾਉਬਡਭਾਗਿ॥ ਤੋਤੁਮਹੂਜੀਵਤਬਚੌਹਮਰੋਬਚੈਸੁਹਾਗ॥੯
॥ ਤਾਤੇਤਵਆਗਿਆਭਏਜਾਪਜਪਤਹੋਜਾਇ॥ ਤੁਮਰੇਮਰੇਮੈਜਰਮਰੌਜੀਏਜੀਉਸੁਖਪਾਇ॥
੧੦॥ ਜੋਹੋਸੁਪਤਿਬ੍ਰਤਾਜੋਮੈਸਤਿਆਇ॥ ਏਕਪੁਰਖਤਬਜਾਇਧਰਿਯਾਕੋਸਿਰਪਾਉ॥੧੧॥ ਸੁ
ਨਤਬਚਨਰਾਜਾਉਠਿਯੋਤਾਕੋਸਿਰਪਗਠਾਨਾ॥ ਗਿਯੋਪ੍ਰਸੰਨਮੂਰਖਭਯੋਤ੍ਰੀਯਾਪਤਿਬ੍ਰਤਾਜਾਨਾ॥
੧੨॥੧੨੩॥ ਅਫਜੂ॥ ਇਤਸ੍ਰੀਚਰਿਤ੍ਰਪਾਖਿਯਾਨੇਤ੍ਰੀਯਾਚਰਿਤ੍ਰੇਭੂਪਮੰਤ੍ਰੀਸੰਬਾਦੇਖਸਟਮੋ

ਚਰਿਤ੍ਰਸਮਾਪਤਮਸਤੁ। ਦੋਹਰਾ। ਸਾਹਜਹਾਨਾਬਾਦਮੈਏਕਤੁਰਕਕੀਨਾਰਿ।ਇਕਚਰਿਤ੍ਰਅਤਿ 
ਤਿਨਕੀਯੋਸੁਤ੍ਰਹਿਕਹੋਸੁਧਾਰਿ।੧।ਅਨਿਕਪੁਰਖਤਾਸੋਸਦਾਨਿਸਦਿਨਕੇਲਕਮਾਹਿ।ਸੁਆਨਹੇ
ਰਿਲਾਜਤਜਿਨੈਇਕਆਵਹਿਇਕਜਾਹਿ।੨॥ ਚੌਪਈ। ਜੋਇਕਰਹੈਮੁਗਲਕੀਬਾਮਾ।ਜੈਨਬਾ
ਦੀਤਾਕੋਨਾਮਾ।ਬਹੁਪੁਰਖਨਸੋਕੇਲਕਮਾਵੈ।ਅਧਿਕਢੀਠਨਹੀਪ੍ਰਿਯੈਲਜਾਵੈ।੩॥ ਦੋਹਰਾ। ਜਾ
ਹਿਰਖਾਂਆਗੇਹੁਤੋਬੇਗਾਖ੍ਹਸਫਗਿਯੋਆਇ।ਕ੍ਰੁਰਭਰਾਇਉਠਠਾਢਭੀਤਾਹਿਬੈਰਠਹਰਾਇ।੪॥
ਅੜਿਲ। ਦਰਿਆਗੇਤਿਹਲੀਯੋਬਚਨਿਯੌਭਾਖਿਯੋ।ਤੁਮਰੇਅਰਥਹਿਤਬੈਦਬੋਲਮੈਰਾਖਿਯੋ।
ਤਾਤੇਬੇਗਇਲਾਜਬੁਲਾਇਕਰਾਈਐ।ਹੋਦ੍ਵੈਹੈਕਰਿਅਬੇਅਰੋਗਤੁਰਤਘਰਿਜਾਈਐ।੫॥ ਦੋਹਰ
॥ ਦੋਰੇਆਵਤਹੋਕਨੀਸੋਏਉਰਧਸਾਸ।ਬਹੁਠਾਢੇਜਾਨੁਦੁਖੀਯਹੈਤ੍ਰਿਦੋਖਪ੍ਰਕਾਸ।੬॥ ਅੜਿਲ।
ਤੁਮਰੋਕਰੋਇਲਾਜਨਹਾਸੀਜਾਨਿਯੋ।ਰੋਗਹੇਤਅਨਸਰੋਬੁਰੋਮਤਿਮਾਨਿਯੋ।ਬੈਦਧਾਇਗੁਰਮਿਤ
ਤੇਭੇਦਦੁਰਾਈਐ।ਹੋਕਹੋਕਵਨਕੇਆਗੇਬਿਥਾਜਨਾਈਐ।੭॥ ਕਬਿਤ। ਦਾਦਰੀਚਵਾਈਤਾਕੇ
ਮਰੀਔਧਸਾਈਪਨੀਛੇਰੀਨਚੁਰਾਈਵਾਹਿਜੁਤਨਕੀਮਾਰਿਕੈ।ਰਾਖਾਜਿਰਪਾਈਤਾਕੀਮੂਛੈਭੀਮੁ
ੜਾਈਦੋਊਐਸੇਲੀਕੈਲਾਈਕੋਊਸਕੈਨਉਚਾਰਿਕੈ।ਗੋਦਰੀਤੁਰਾਈਤਾਤੇਛਲੀਮੰਗਾਈਤਿਹਐਸੋ
ਕੈਚਰਿਤ੍ਰਤਾਹਿਗ੍ਰਿਹਤੇਨਿਕਾਰਿਕੈ।ਤ੍ਰਿਯਾਕੋਐਸੋਚਰਿਤ੍ਰਵਾਹਿਕੋਦਿਖਾਇਜਾਰਿਆਪਟਰਿਗਯੋਮ
ਹਾਮੂਰਖਸੌਟਾਰਿਕੈ।੮॥ ਚੌਪਈ। ਭੀਖਮਾਂਗਬਹੁਰੋਘਰਿਆਇਯੋ।ਤਹਾਤਵਨਕੋਦਰਸਨਪਾ
ਇਯੋ।ਕਹਗਯੋਦਿਨਮੁਰਰੋਗਘਟਾਇਸਾ।ਯਹਜੜਭੇਦਨੈਕਨਹੀਪਾਇਸਾ।੯।ਤਬਅਬਲਾਯੌ
ਬਚਨਉਚਾਰੇ।ਕਹੌਬਾਤਸੁਨਮੀਤਹਮਾਰੇ।ਜਿਹਅਉਖਧਜਾਕੇਕਰਿਆਯੋ।ਦੈਤਿਨਬਹੁਰਨ
ਦਰਸਦਿਖਾਯੋ।੧੦॥ ਦੋਹਰਾ। ਮੰਤ੍ਰੀਔਰਰਸਾਇਨੀਜੋਭਾਗਨਮਿਲਜਾਤ।ਦੇਅਉਖਧਤਬ
ਹੀਜੈਬਹੁਰਨਦਰਸੁਦਿਖਾਤ।੧੧॥ ਚੌਪਈ। ਤਾਕੋਕਹਿਯੋਸਤਿਕਰਿਮਾਨਿਯੋ।ਭੇਦਅਭੇ
ਦਜੜਕਛੂਨਜਾਨਿਯੋ।ਤਾਸੋਅਧਿਕਸਨੇਹਸੁਧਾਰਿਯੋ।ਮੋਰੋਬਡੋਰੋਗਤ੍ਰਿਯਟਾਰਿਯੋ।੧੨॥੧॥
੧੪੫॥ ਅਫਜੂੰ। ਇਤਸ੍ਰੀਚਰਿਤ੍ਰਪਾਖਿਯਾਨੇਤ੍ਰੀਯਾਚਰਿਤ੍ਰੇਭੂਪਮੰਤ੍ਰੀਸੰਬਾਦੇਸਪਤਮੋਚਰਿਤ੍ਰਸ

ਮਾਪਤਮਸਤੁ॥ ਦੋਹਰਾ॥ ਸਹਰਅਕਬਰਾਬਾਦਮੈਤ੍ਰੀਆਕ੍ਰਿਆਕੀਹੀਨ॥ਮੰਤ੍ਰਜੰਤ੍ਰਅਰਤੰਤ੍ਰਸਭਤਿ
ਨਕੈਅਧਿਕਪ੍ਰਬੀਨ॥੧॥ਸ੍ਰੀਅਨਰਾਗਕੁਅਰਮਤੀਲੋਗਬਖਾਨਹਿਤਾਹਿ॥ਸੁਰੀਆਸੁਰੀਕਿਨ੍ਰੀ
ਰੀਸੁਰਹਿਤੁਲਖਿਵਾਹਿ॥੨॥ ਅੜ੍ਰਿਲ॥ ਬਹੁਪੁਰਖਨਜੋਬਾਲਸਦਾਰਤਮਾਨਈ॥ਕਾਹੂਕੀਨਭੁਲਾ
ਜਹਿਰਦੈਮੈਆਨਈ॥ਸਈਅਦਸੇਖਪਠਾਨਮੁਗਲਬਹੁਆਵਹੀ॥ਹੋਤਾਸੋਭੋਗਕਮਾਇਬਹੁਰਿਘ
ਰਿਜਾਵਹੀ॥੩॥ਐਸਹੀਤਾਸੋਂਸਭੈਨਿਤਪ੍ਰਤਭੋਗਕਮਾਹਿ॥ਘਰੀਆਆਪਨਆਪਨੀਇਕਆਵਹਿ
ਇਕਜਾਹਿ॥੪॥ਪ੍ਰਿਥਮਪਹਰਸਈਅਦਰਮੈਸੇਖਦੂਸਰੇਆਨ॥ਤ੍ਰਿਤੀਯਾਪਹਰਮੁਗਲਾਵਹੀਚੌਥੇ
ਪਹਰਪਠਾਨ॥੫॥ ਚੌਪਈ॥ ਕੁਲਪਠਾਨਪ੍ਰਿਥਮਹੀਆਇਯੋ॥ਪੁਨਸਈਅਦਮੁਖਆਨਦਿਖਾਇ
ਯੋ॥ਲੈਸੁਪਠਾਨਖਾਟਤਰਦੀਨੋ॥ਸਈਦਹਿਲਾਇਗਰੇਸੌਲੀਨੋ॥੬॥ਸੇਖਸਈਅਦਪਾਛੇਆਇਯੋ
॥ਘਾਸਾਬਿਖੈਸਈਦਹਿਛਪਾਇਯੋ॥ਤਬਲੌਮੁਗਲਆਇਹੀਗਯੋ॥ਸੇਖਹਿਡਾਰਗੋਨਮਹਿਦਯੋ॥੭
॥ ਦੋਹਰਾ॥ ਤਿਹਪਾਛੇਕੁਟਵਾਰਕੇਗਏਪਿਆਦੇਆਇ॥ਤੁਰਤਕੁਠਰੀਆਨਾਜਕੀਮੁਗਲਹਿਦਯੋ
ਦੁਰਾਇ॥੮॥ਘੇਰਪਿਆਦਨਜਬਲਈਰਹਿਯੋਨਕਛੂਉਪਾਇ॥ਨਿਕਸਆਪਠਾਢੀਭਈਗ੍ਰਿਹਕੋ
ਆਗਲਗਾਇ॥੯॥ਦੁਹੂੰਹਾਥਪੀਟਤਭੀਜਰਿਓਜਰਿਓਗ੍ਰਿਹਭਾਖ॥ਦੌਰਾਰੋਜਰੇਕਿਨਹੂਨਹੇਰੀਰਾਖ
॥੧੦॥੧॥੨੫੫॥ ਅਫਜੂੰ॥ ਇਤਿਸ੍ਰੀਚਰਿਤ੍ਰਪਾਖਿਆਨੇਤ੍ਰਿਆਚਰਿਤ੍ਰੇਭੂਪਮੰਤ੍ਰੀਸੰਬਾਦੇਅਸ
ਟਮੋਰਚਰਿਤ੍ਰਸਮਾਪਤਮਸਤੁ॥ ਦੋਹਰਾ॥ ਸਹਰਲਹੌਰਬਿਖੈਹੁਤੀਏਕਬਹੂਰੀਆਸਾਹ॥ਕਮਲ
ਨਿਰਖਲੋਚਨਲਜਤਹੇਰਲਜਤਮੁਖਮਾਹਿ॥੧॥ ਚਉਪਈ॥ ਸ੍ਰੀਜਗਜੋਤਮਤੀਤਿਹਨਾਮਾ॥
ਜਾਸਮਅਉਰਨਜਗਮੋਬਾਮਾ॥ਅਧਿਕਤਰਨਕੀਪ੍ਰਭਾਬਿਰਾਜੈ॥ਲਖਤਾਕੋਤਨਤਾਤਨਲਾਜੈ॥੨॥
ਦੋਹਰਾ॥ ਇਕਰਾਜਾਅਟਕਤਭਯੋਨਿਰਖਤਰਨਿਕੇਅੰਗ॥ਰਤਿਮਾਨੀਗੁਰਿਮਾਨਿਕੇਆਹਿਤਿਹ
ਛਿਤਕੇਰੰਗਿ॥੩॥ਜੋਨ੍ਰਿਪਪਰਿਅਟਕਤਭਈਨਿਤਗ੍ਰਿਹਲੇਤਬੁਲਾਇ॥ਚਿਤ੍ਰਕਲਾਇਕਸਹਚਰੀ
ਤਿਹਗ੍ਰਿਹਤਾਹਿਪਠਾਇ॥੪॥ਚਿਤ੍ਰਕਲਾਜੋਸਹਚਰੀਸੋਨ੍ਰਿਪਰੂਪਨਿਹਾਰ॥ਗਿਰੀਮੂਰਛਨਾਹ੍ਵੈ
ਧਰਨਿਹਰਅਰਿਸਰਗਿਯੋਮਾਰਿ॥੫॥ ਚੌਪਈ॥ ਉਠਤਬਚਨਨ੍ਰਿਪਸਾਥਉਚਾਰੇ॥ਆਜਭਜੋ

ਮੁਹਿਰਾਜਾਪਿਆਰੋ।ਹੇਰਿਤ੍ਰਮੈਹਰਆਰਿਧਸਿਭਈ।ਮੋਕਹੁਧਿਸਰਸਗਲਸੁਧਿਗਈ।੬। ਦੋਹ
ਰਾ। ਸੁਨਤਬਚਨਨ੍ਰਿਪਨਾਕਰਿਯੋਤਾਸੋਭੋਗਬਨਾਇ।ਸੰਗਮਿਲਆਇਤਿਹਂਖਾਇਰਿਸਕਹਿਯੋ
ਸਾਹਸੌਜਾਇ।੭।। ਅੜਿਲ।। ਸੁਨਤਬਚਨਤਿਹਜਾਹਤੁਰਤਪਧਾਰਿਆਇਯੋ।ਲਖਿਯੋਤਵਨਕੀ
ਤ੍ਰੀਯਭੇਦਅਧਿਕਦੁਖਪਾਇਯੋ।ਮੋਰਿਨਿਰਖਪਤਿਨ੍ਰਿਪਕੌਜੀਅਤਮਾਰਿਹੈ।ਹੋਤਾਪਾਛੈਹਮਹੂਕੋਤੁ
ਰਤਸੰਘਾਰਿਹੈ।੮।। ਦੋਹਰਾ।। ਤਾਤੇਆਗੇਕੀਜੀਐਨ੍ਰਿਪਕੋਤੁਰਤਉਪਾਇ।ਜੀਅਤਜੀਅਤਨਿਕ
ਰੀਐਭੋਜਨਭਲੋਖਵਾਇ।੯।।ਇਕਸਫਾਂਧੀਛਲਪੇਟਤਿਹਂਧਾਰਿਯੋਭੀਤਸੌਲਾਇ।ਜਾਇਸਾਹਆ
ਗੇਲੀਯੋਭੋਜਨਭਲੋਮੰਗਾਇ।੧੦।। ਅੜਿਲ।। ਭੋਜਨਭਲੋਸਾਹਕੋਤਾਹਿਖਵਾਯੋ।ਬਹੁਰਿਬਚਨ
ਤਾਕੋਇਹਭਾਂਤਸੁਨਾਯੋ।ਭਰਮੇਵਾਕੀਮੁਠਖਾਸਫਸੌਡਾਰੀਐ।ਹੋਪਰੇਜੀਤੀਐਦਾਵਪਰੇਧਿਨਹਾ
ਰੀਐ।੧੧।। ਦੋਹਰਾ।। ਮੇਵਾਸਾਹਨਸਾਹਲੈਤਿਹਂਸਫਭੀਤਰਡਾਰਿ।ਖਾਹਿਨ੍ਰਿਪਤਭੂਖਛਸੁਭਐ
ਸੋਕਹਿਯੋਸੁਧਾਰਿ।੧੨।।ਸੁਨਤਸਾਹਚਮਕਿਯੋਬਚਨਤ੍ਰੀਯਾਕੋਕਹਤਰਿਸਾਇ।ਤੈਮੈਰਾਜਾਕਿਯੋ
ਕਹਿਯੋਮੋਕਹੁਘਾਤਘਤਾਇ।੧੩।।ਧਾਮਰਹਤਤੋਰੇਸੁਖੀਤੈਸੋਨੇਹਬਢਾਇ।ਤਾਤੇਮੈਰਾਜਾਕਹਿਯੋ
ਮੋਰੇਤ੍ਰਮਹੀਰਾਇ।੧੪।।ਰੀਸ੍ਰਗਯੋਜਨ੍ਰਘਾਤਸੁਨਿਭੇਦਨਸਕਿਯੋਪਛਾਨ।ਤੁਰਤਗਯੋਹਾਟੈਸੁਉਠ
ਅਧਿਕਪ੍ਰੀਤਮਨਮਾਨ।੧੫।।ਸਾਹਗਏਤ੍ਰੀਅਸਾਹਕੀਨ੍ਰਿਪਕੋਦਯੋਨਿਕਾਰਿ।ਸੁਨਤਘਾਤਅਤਿਕੋ
ਪਕੈਆਪਿਕਲੋਤ੍ਰੀਅਹਿਮਾਰਿ।੧੬।੧।।੯।।੧੭੧।। ਅਫਜੂ।। ਇਤਸ੍ਰੀਚਰਿਤ੍ਰਪਾਖਿਆਨੇਤ੍ਰੀ
ਆਚਰਿਤ੍ਰੇਭੂਪਮੰਤ੍ਰੀਸੰਬਾਦੇਨਵਮੋਚਰਿਤ੍ਰਸਮਾਪਤਮਸਤੁ।। ਦੋਹਰਾ।। ਤਦਿਨਬੰਦਿਤ੍ਰੀਅਹਿਸਾਹ
ਤ੍ਰੀਯਾਮਾਰੀਜੋਰਸਿਖਾਇ।ਕੀਅਚਰਿਤ੍ਰਤਿਨਮੰਤ੍ਰੀਨ੍ਰਿਪਸੌਕਹਿਯੋਸੁਨਾਇ।੧।। ਚੌਪਈ।। ਚੋਟ
ਨਲਗੇਰੋਹਮਨਆਨੋ।ਜਾਇਸਈਅਰਸੋਕਰੀਜੋਖਰਾਨੋ।ਨਿਤਤਿਹਅਪਨੇਸਦਨਬੁਲਾਵੈ।ਸਾ
ਹਤ੍ਰੀਯਾਕੋਦਰਬਘਲਾਵੈ।੨।। ਦੋਹਰਾ।। ਸਾਹਤ੍ਰੀਯਾਕੀਖਾਟਪਾਰਿਇਕਦਿਨਤਾਹਿਸਵਾਇ।ਸਾਹ
ਤ੍ਰੀਯਾਸੋਅਗਮਨੇਕਹਿਯੋਬਚਨਯੌਜਾਇ।੩।।ਤਵਨੈਨ੍ਰਿਪਤਅਹਿਤਪਾਗਿਯੋਬੇਗਬੁਲਾਵਤਤੋਹਿ।
ਚਲੋਅਬੈਤ੍ਰਮਉਠਤਹਾਘਾਤਸੁਦਨਮਰਿਸੋਹਿ।੪।।ਨ੍ਰਿਪਬਾਢੋਹੇਰੈਤ੍ਰਮੈਤ੍ਰਮਰੇਹਿਤਅਤਿਪਾਰਿ।

ਬੇਗਿਚਲੋਉਠਿਤਹਾਂਤੁਮਜਹਾਬਰਤਹੈਆਗਿ॥੫॥ਸੁਨਤਬਚਨਤ੍ਰੀਅਤਿਹੰਚਲੀਕਹਿਯੋਨ੍ਰਿ
ਪਤਜੋਪਾਇ॥ਜੋਇਆਰਤੁਮਰੀਰਹੀਗਹੇਚਰਨਨੋਉਜਾਇ॥੬॥ਆਪਿਅਰਾਮਨੈਟਉਰਕੈਸ
ਈਅਰਹਿਕਹਿਯੋਬਨਾਇ॥ਗਹਿਕ੍ਰਿਪਾਨਜਾਗਤਰਹੇਜਿਨਨਗਹੈਕੋਉਆਇ॥੭॥ਚੋਰਜਗਾਵ
ਤਆਗਜਹਾਂਤਹਤ੍ਰਿਯਪਹੁਤੀਜਾਇ॥ਟੂਕਟੂਕਤਾਕੋਕੀਯੋਗਹਿਰੋਗਾਨ੍ਰਿਦਬਾਇ॥੮॥ ਅੜਿਲ
॥ ਚਰਨਛੁਅਨਦੋਉਕਾਮਪ੍ਰੇਰਿਤਿਪਾਨਿਯੋ॥ਨਿਤ੍ਰਕਲਾਕੋਬਚਨਸਤਿਕਰਿਮਾਨਿਯੋ॥ਉਠ
ਤਤੇਗਕੋਤਬਤਿਨਪਾਵਪ੍ਰਹਾਰਿਯੋ॥ਹੋਸੁਪਰਸਿਰਪਰਾਕੋਹਨਿਨਹੀਡਾਰਿਯੋ॥੯॥ ਦੋਹਰਾ॥
ਸਾਹਬਹੁਚੋਰਨਹਨੀਸਈਅਰਨ੍ਰਿਪਕੋਪਾਇ॥ਤਵਨਦਵਡੀਆਹਿਲੈਗਯੋਅਪਨੇਸਦਨਬਨ
ਇ॥੧੦॥ਤ੍ਰੀਅਹਿਨਅੰਤਰਦੀਜੀਐਤਾਕੋਲੀਜੈਭੇਦ॥ਬਹੁਪੁਰਖਨਕੇਬਧਕਰਤਹੈਹਿਰਦੈਛੈਠਲ
ਛੇਦਾ॥੧੧॥ਤਿਤ੍ਰੀਅਕੋਹਿਰਦੀਜੀਐਤਾਹਿਨਦੀਜੈਚਿਤ॥ਨਿਤਪ੍ਰਤਤਾਹਿਰੀਝਾਈਐਦੈਦੈਅ
ਗਨਤਬਿਤ॥੧੨॥ਰੀਝਬਚਨਛਲੁਜੋਗਾਗਨਨਰਬਪੁਰੇਕਿਨਮਾਹਿ॥ਦੇਵਅਦੇਵਤ੍ਰੀਯਾਨਕੇਭੇਦ
ਪਛਾਨਤਨਾਹਿ॥੧੩॥੧॥੧੦॥੧੮੫॥ ਅਫਜੂੰ॥ ਇਤਿਸ੍ਰੀਚਰਿਤ੍ਰਪਾਖਿਆਨੇਤ੍ਰੀਯਾਚਰਿਤ੍ਰੇ
ਭੂਪਮੰਤ੍ਰੀਸੰਬਾਦੇਦਸਮੋਚਰਿਤ੍ਰਸਮਾਪਤਮਸਤੁ॥ ਦੋਹਰਾ॥ ਬਹੁਰਮੰਤ੍ਰਬਰਰਾਇਸੋਂਭੇਦਕਹਿ
ਯੋਸਮਝਾਇ॥ਸਭਾਬਿਖੈਭਾਖਤਭਯੋਦਸਮੀਕਥਾਬਨਾਇ॥੧॥ਬਨੀਆਏਕਪਿਸੌਰਮੈਤਾਹਿ
ਕੁਕ੍ਰਿਆਨਾਰ॥ਤਾਹਿਮਾਰਤਾਸੋਨਗੀਜੋਮੈਕੋਹੋਸੁਧਾਰ॥੨॥ਬਨਿਕਬਨਜਕੇਹਿਤਗਯੋਤਾਤੇਗਹਿ
ਯੋਨਜਾਇ॥ਏਕਪੁਰਖਰਾਖਤਭਈਅਪਨੇਧਾਮਬੁਲਾਇ॥੩॥ਰੈਨਦਿਵਸਤਾਸੋਂਰਮੈਲਘੁਸੁਤ
ਭੂਖੋਹੋਇ॥ਪ੍ਰੀਤਮਤੀਲਖਿਦ੍ਰਪਰਹਿਤਦੇਤਉਠਸੁਰਰੋਇ॥੪॥ ਚੌਪਈ॥ ਲਘੁਸੁਤਭੂਖੋਹੋਇ
ਪੁਕਾਰੈ॥ਤਬਮੁਖਸੌਇਉਂਜਾਰਉਚਾਰੈ॥ਤ੍ਰੀਯਾਯਾਕੋਚੁਪਕਰਾਵੋ॥ਹਮਰੇਰਤਿਕੋਤਾਪਮਿਟਾਵੋ॥
੫॥ਉਠਿਅਸਬਚਨਤਾਕੇਤਿਨਦਯੋ॥ਲੈਅਸਬਨਰੁਪਘਾਲਕਭਯੋ॥ਨਿਜਸੁਤਕੌਨਿਜਕਰਸੀ
ਘਾਰਿਓ॥ਆਨਮਿਤ੍ਰਕੋਜੋਕਨਿਵਾਰਿਯੋ॥੬॥ਬਾਲਰਹਤਰੁਪਜਾਰਉਚਾਰੋ॥ਅਬਕਿਯੋਨਰੋਵ
ਤਬਾਲਤਿਹਾਰੋ॥ਤਬਤਿਨਬਚਨਤਰੁਨਿਯੋਭਾਖਿਯੋ॥ਤਵਹਿਤਮਾਰਪੁਤ੍ਰਮੈਰਾਖਿਯੋ॥੭॥

ਦੋਹਰਾ॥ ਜਾਰਬਚਨਸੁਨਕੈਡਰਿਯੋਅਧਿਕਤ੍ਰਾਸਮਨਿਠਾਨਿ॥ਤ੍ਰੀਯਾਕੀਨਿਯਾਕਰੀਘਾਲਚਰਿਤ੍ਰ
ਮੁਖਆਨਿ॥੮॥ਜਾਰਜਬੈਐਸੇਕਹਿਯੋਨਿਰਖਤਗੁਨਿਕੀਓਰ॥ਤਾਹਿਤੁਰਤਮਾਰਤਭਈਪ੍ਰਿਯੈਕਟਾ
ਰੀਘੋਰ॥੯॥ਪੁਤ੍ਰਐਰਤਿਹਜਾਰਕੋਇਕਕੋਨਾਮੈਜਾਇ॥ਅਰਧਏਕਲਾਗਿਭੂਮਿਖਨਦੁਹੂਅਨਦਯੋ
ਦਬਾਇ॥੧੦॥ਅਤਿਬਏਕਤਿਹਧਾਮਰਹੁਤੋਤਿਨਸਭਚਰਿਤ੍ਰਨਿਹਾਰ॥ਗਨਿਕਾਮਿਤ੍ਰਤਾਕੋਹੁਤੋਤਾਸੋ
ਕਹਿਯੋਸੁਧਾਰ॥੧੧॥ ਚੌਪਈ॥ ਬਚਨਸੁਨਤਧਨੀਯੋਧਾਰਿਆਇਯੋ॥ਤਾਤੀਆਸੋਯੋਬਚ
ਨਸੁਨਾਇਯੋ॥ਜੋਰਿਸਹਕੋਨਾਖੋਦਦਿਖੈਹੈ॥ਤਬਤੋਕੋਪਤਿਧਾਮਬਸੈਹੈ॥੧੨॥ ਅੜਿਲ॥ ਜਬ
ਤ੍ਰੀਯਸੋਂਗਨਿਕਬਚਨਯੋਂਭਾਖਿਯੋ॥ਤਮਕਜੇਰਕੀਦਈਮਾਰਹੀਰਾਖਿਯੋ॥ਕਟਿਮੂੰਡਤਾਕੋਦਿ
ਹਬਾਂਤਉਚਾਰਿਯੋ॥ਹੋਲੂਟਚੋਰਲੈਗਏਧਾਮਇਹਮਾਰਿਯੋ॥੧੩॥ ਦੋਹਰਾ॥ ਪਤਿਮਾਰਿਯੋਸੁ
ਤਮਾਰਿਯੋਧਨਲੈਗਏਚੁਰਾਇ॥ਤਾਪਾਛੈਮੈਹੂੰਜਰੋਦੁਖਭਢੋਲਬਜਾਇ॥੧੪॥ਭਯੋਪ੍ਰਾਤਚਤ੍ਰਿਚ
ਖ਼ਾਪੈਚਲੀਜਰਨਕੇਕਾਜ॥ਲੋਗਤਮਾਸਾਕੌਚਲੇਲੈਲਕਰਨਕੋਸਾਜ॥੧੫॥ ਚੌਪਈ॥ ਸੋ
ਊਅਤੀਤਸੰਗਹੂਚਲੋ॥ਦੇਖੋਜੌਨਤਮਾਸਾਭਲੋ॥ਤਿਨਤਾਸੋਂਯੋਬਚਨਉਚਾਰੋ॥ਸੁਨੋਨਾਰਤੁਮਕਹਿ
ਯੋਹਮਾਰੋ॥੧੬॥ ਦੋਹਰਾ॥ ਉਹਕਾਕੀਆਦੁਹੂਕਾਕੀਯੋਇਹਕਾਕੀਅਸੁਕਾਇ॥ਕਹਿਯੋਜੁਤੁ
ਮਆਗੇਕਹਤਤੇਰਹੂਕਰਤਉਪਾਇ॥੧੭॥ਸੁਤਘਾਯੋਮਿਤਘਾਯੋਅਭਨਿਜਕਰਿਪਤਿਘਾਇ॥
ਤਿਹਪਾਛੈਆਪਨਜਰੀਢੋਲਮ੍ਰਿਦੰਗਬਜਾਇ॥੧੮॥ ਅੜਿਲ॥ ਨਿਜਮਨਕੀਕਛੁਬਾਤਨਤ੍ਰੀ
ਅਕੌਦੀਜੀਐ॥ਤਾਕੋਚਿਤਚੁਰਾਇਸਦਾਹੀਲੀਜੀਐ॥ਨਿਜਮਨਕੀਜੋਤੇਸੋਂਬਾਤਸੁਨਾਈਐ॥ਹੋ
ਬਾਹਰਪ੍ਰਗਟਤਜਾਇਆਪਿਪਛੁਤਾਈਐ॥੧੯॥੧॥੧੧॥੨੦੩॥ ਅਫਜੂ॥ ਇਤਿਸ੍ਰੀਚਰਿ
ਤ੍ਰਪਖਿਯਾਨੇਤ੍ਰਿਯਾਚਰਿਤ੍ਰੇਭੂਪਮੰਤ੍ਰੀਸੰਬਾਦੇਇਕਾਦਸਮੋਚਰਿਤ੍ਰਸਮਾਪਤਮਸਤੁ॥ ਦੋਹਰਾ॥
ਬਿੰਦ੍ਰਾਬਨਬ੍ਰਿਖਭਾਨਕੀਸੁਤਾਰਾਧਕਾਨਾਮ॥ਹਰਿਸੋਂਕੀਆਚਰਿਤ੍ਰਤਿਹਦਿਨਕਹਰੇਪਤਬਾਮ॥
੧॥ਕ੍ਰਿਸਨਰੂਪਲਖਿਬਸਭਈਨਿਸਦਿਨਹੇਰਤਤਾਹਿ॥ਬਿਆਸਪਰਾਸਰਅਸੁਰਭੇਦਨਪਾਵਤ
ਜਾਹਿ॥੨॥ਲੋਕਲਾਜਕਿਹਹਿਤਤਜੀਐਰਤਜਿਯੋਧਨਧਾਮ॥ਕਹਿਬਿਧਪਿਯਾਰੋਪਾਈਐਪੂਰਨ

ਹੋਂਦ੍ਰਹਿਕਮਾ।੩।ਮਿਲਨਹੇਤਇਕਸਹਚਰੀਪਠੀਚਤੁਰਜੀਅਜਾਨਾ।ਕਵਨੈਛਲਸੋਂਕੋਸਖੀ
ਮਿਤ੍ਰਮਿਲਾਈਐਕਾਨਾ।੪॥ ਅੜਿਲ। ਧੋਰਧਿਆਸਅਰੁਧੇਰਭੇਰਨਹੀਜਾਨਹੀ।ਸਿਵਸਨਕ
ਦਕਸੇਸਨੇਤਕਰਿਮਾਨਹੀ।ਜੋਸਭਭੰਤਨਸਦਾਜਗਤਮੈਗਾਈਐ।ਹੋਤਵਨਪੁਰਖਸਜਨੀਮੁ
ਹਿਆਨਮਿਲਾਈਐ।੫॥ ਕਬਿਤ। ਸਤਤਾਬਿਭੂਤਅਤੇਮੇਖਲੀਨਿਮੇਖਸੀਰੀਅੰਜਨਦੀਸੇ
ਖੀਰ।ਸੁਭਾਉਸੁਭਭਾਖਲਾ।ਭਗਵਾਸੁਭੇਸਸਾਡੈਨੈਨਾਰੀਲਲਾਈਸਈਜੋਮਾਰਦਾਧਿਆਨਏਹੋਰ
ਦਮੂਲਰਾਖਨਾ।ਰੋਦਨਨਾਦਅਜਨਸੁਪੁਤ੍ਰੀਪਤ੍ਰਗੀਤਗੀਤਾਦੇਖਦਰੀਭਿਛਿਆਧਿਆਨਧੂਆਧਾ
ਰਰਾਖਨਾ।ਆਲੀਏਨਾਗੋਪੀਆਂਦੀਅਖੀਆਂਦਾਜੋਗਸਾਰਾਨੰਦਦੇਕੁਮਾਰਨੂਜਰੂਰਜਾਇਆਖ
ਨਾ।੬॥ਬੈਠੀਹੁਤੀਸਾਜਕੈਸੀਂਗਾਰਸਭੁਸਖੀਅਨਮੈਏਹੀਧੀਰਕਾਨਜੁਰਿਖਾਈਆਨੈਰਗਏ।
ਤਬਹੀਤੇਲੀਨੋਹੈਚੁਰਾਇਚਿਤਮੇਰੋਮਾਈਚੋਟਕਚਲਾਇਮਾਨੋਚੇਰੀਮੋਹਿਕੈਗਏ।ਕਹਾਂਕਰਉ
ਕਿਤੈਜਾਉਮੇਰੋਕਿਧੌਬਿਖਖਾਉਧੀਸਾਬਿਸ੍ਰੇਮੇਰੇਜਾਨਾਬਿਛੁਸੋਤੁਸੈਗਏ।ਰਖਨਾਚਿਤੌਸੋਸੌਚੁਰਾ
ਇਚਿਤੁਮੇਰੋਲੀਜੋਲਟਪਟੀਸੀਪਾਗਸੌਲਪੇਟਮਨਲੈਗਯੋ।੭॥ ਦੋਹਰਾ। ਲਾਲਾਬਿਰਹੁ
ਤੁਮਰੇਪਰੀਸੋਪੈਰਹਿਯੋਨਜਾਇ।ਤਾਂਮੈਂਆਪਨਲਿਖੀਪਤੀਆਅਤਿਅਕੁਲਾਇ।੮॥ ਕਬਿਤ
॥ ਰੂਪਭਰੇਰਾਗਭਰੇਸੁੰਦਰਸੁਹਾਗਭਰੇਸ੍ਰਿਗਐਸਿਮੋਲਨਕੀਮਾਨੋਇਹੈਖਾਨਹੈ।ਮੀਨਹੀਨਕੀ
ਨੇਛੀਨਲੀਨੇਹੈਬਿਧੁਪਰੂਪਾਚਿਤਕੇਚੁਰਾਇਬੇਕੌਚੋਰਨਸਮਾਨਹੈ।ਲੋਚੇਕੋਕੇਉਜਾਗਰਹੈਗੁਨਨਕੇ
ਨਾਗਰਹੈਸੁਰਤਕੇਸਾਗਰਹੈਸੋਭਾਕੇਨਿਧਾਨਹੈ।ਸਾਹਿਬੀਕੀਸੀਰੀਪਨ੍ਹੇਚੋਟਕਕੀਚੀਰੀਪਨ੍ਹੇਸੁ
ਲਾਲਤੇਰੇਨੈਨਰਾਮਚੰਦ੍ਰਕੇਸੇਧਾਨਹੈ।੯॥ ਦੋਹਰਾ। ਮੈਨਪ੍ਰਭਾਇਕਸਹਚਰੀਤਾਕੋਲੀਯੋਬੁ
ਲਾਇ।ਤਾਹਿਪਠਾਯੋਕ੍ਰਿਸਨਪ੍ਰਤਿਭੇਦਸਕਲਸਮਝਾਇ।੧੦।ਤਾਕੇਕਰਪਤੀਆਦਈਕਹੋਕ੍ਰਿਸ
ਨਸੋਜਾਇ।ਤੁਮਰੇਬਿਰਹਰਾਧੇਬਧੀਬੇਗਮਿਲਹੁਤਿਹਆਇ।੧੧।ਬ੍ਰਿਜਬਾਲਾਬਿਰਹਨਭਈ
ਬਿਰਹਤਿਹਾਰੇਸੀਗਿ।ਤਹੰਤੁਮਕਬਾਚਲਾਈਐਕਵਨਹੂੰਪਾਇਪ੍ਰਸੀਗਿ।੧੨।ਜਬਰਾਧਾਐਸੇ
ਕਹਿਯੋਮੈਨਪ੍ਰਭਾਕੇਸਾਥ।ਮੈਨਪ੍ਰਭਾਤਹਚਲਗਈਜਹਹੁਤੇਬ੍ਰਿਜਨਾਥ।੧੩॥ ਚਉਪਈ।

ਪਤੀਆਖੋਲਿਜਬੈਹਰਿਬਾਚੀ॥ਲਖੀਪ੍ਰੀਤਿਤਾਕੀਮਨਸਾਚੀ॥ਤਾਤੇਤਿਨਜੋਕਬਿਤਉਚਾਰੇ॥ਜਾਨਕ
ਬਜਲਾਲਖਚਤ੍ਰਾਰੇ॥੧੫॥ ਸਵੈਯਾ॥ ਰੀਸਭਰੇਰਸਰੀਤਭਰੇਅਤਿਰੂਪਭਰੇਸੁਖਪਈਅਤਹੇਰੇ॥
ਚਾਰਚਕੋਰਸਰੋਰਹਸਾਰਸੁਮੀਨਕਰੇਮ੍ਰਿਗਖੰਜਨਚੇਰੇ॥ਭਾਗਭਰੇਅਨਰਾਗਭਰੇਸੁਹਾਗਭ
ਰੇਮਨਮੋਹਨਮੇਰੇ॥ਆਨਭਰੇਸੁਖਖਾਨਜਾਨਕੇਲੋਚਨਸ੍ਰੀਨੰਦਨੰਦਨਤੇਰੇ॥੧॥ਪਾ॥ਜੋਹਤਸੁਧਸੁਧਾਰੇ
ਸੇਸੁੰਦਰਜੋਬਨਿੰਜੋਤਿਸੁਢਾਰਢਰੇਹੈ॥ਸਾਰਸਸੋਮਸੁਰਾਸਤਸਾਇਕਕੰਜਕੁਰੰਗਨਕ੍ਰਾਤਹਰੇਹੈ॥ਖੰ
ਜਐਮਕਰਧੁਜਮੀਨਨਿਹਾਰਸਬੈਛਬਿਲਾਜਮਰੇਹੈ॥ਲੋਚਨਸ੍ਰੀਨੰਦਨੰਦਨਕੇਬਿਧਮਾਨਹੁਬਾਨ
ਘਨਾਇਧਰੇਹੈ॥੧੬॥ ਕਬਿਤ॥ ਚਿਤਾਚੈਸੇਚੰਦਨਚਿਰਾਗਲਾਗੈਚੀਤਾਸਮਚੇਟਕਸੋਚਿਤ੍ਰਚਾਰ
ਚੌਪਖਾਕ੍ਰਸੈਲਸੀ॥ਚਿਤਾਜੈਸੇਚੀਰਚਪਲਾਸੀਚਿਤਵਨਲਾਗੇਚੀਰਬੇਸੀਚੌਪਖਾਸੁਹਾਤਨਰੁਚੈ
ਲਸੀ॥ਚੰਗਲਸੀਚੌਪਸਰਚੌਪਸਰਚੰਪਜੈਸੋਚਾਮੀਕਰਚੋਟਸੀਚਿਤੌਨਲਾਗੇਸੀਰੀਲਾਗੇਸੈਲ
ਸੀ॥ਚਟਕਚਪੇਟਸੀਲਗਤਬਿਨਾਚਿੰਤਾਮਨਚਾਬਕਸੋਚੋਰਲਾਗੈਚੰਦਨੀਚੁਰੈਲਸੀ॥੧੭॥
ਦੋਹਰਾ॥ ਪਤ੍ਰਪਤੀਆਤਾਕੀਤੁਰਤਰੀਝਗਏਬ੍ਰਿਜਨਾਥ॥ਸਖੀਏਕਪਠਵਤਭਏਮੈਨਪ੍ਰਭਾਕੇਸਾ
ਥ॥੧੮॥ਰਾਧਾਸੋਮਿਲਬੋਬਹਿਓਜਲਜਮਨਾਮੈਜਾਇ॥ਸਖੀਪਠੀਤਾਕੇਤਬੈਤਿਹਮੁਹਿਆਨਮਿਲਾ
ਇ॥੧੯॥ਸਖੀਤੁਰਤਤਹਂਕੋਚਲੀਸ੍ਰੀਪਤਜਦਕੇਹੇਤ॥ਜੈਸੇਪਵਨਪ੍ਰਚੰਡਕੇਤਨਨਾਦਿਖਾਈਦੇਤ॥
ਦ॥੨੦॥ਤਨ੍ਤਾਕ੍ਰਿਤਜਾਕੇਸਖੀਚਤਰਕਹਤਤ੍ਰੀਆਆਇ॥ਸੋਹਰਿਰਾਧਾਪ੍ਰਤਿਪਠੀਭੇਦਸਕਲਸਮਝਾ
ਇ॥੨੧॥ ਸਵੈਯਾ॥ ਫੂਲਫੁਲੇਲਲਗਾਇਕੈਚੰਦਨਬੈਠਿਰਹੀਕਰਿਭੋਜਨਭਾਮਿਨ॥ਬੇਗਬੁ
ਲਾਵਤਹੈਬ੍ਰਜਤ੍ਰਿਆਛਕਰੋਨਬਿਲੰਬਚਲੋਗਜਗਾਮਿਨ॥ਆਜਮਿਲੋਘਨਸੇਤਨਕੋਘਹਰੇਘਨ
ਮੈਜੈਸੇਕੋਧਿਤਦਾਮਿਨ॥ਮਾਨਤਬਾਤਨਜਾਨਤਤੈਸਖੀਜਾਤਬਿਹਾਤਇਤੈਬਹੁਜਾਮਿਨ॥੨੨॥ ਸ
ਵੈਯਾ॥ ਰੋਪਕੇਬੇਖਕਬੈਧਰਿਹੈਹਰਿਕੁੰਜਗਾਰੀਕਬਿਆਇਬਸੈਹੈ॥ਮੋਰਪਖੌਅਨਕੋਧਰਿਹੈ
ਕਬਿਕੁੰਡਨਕੇਗਿਹਰੋਰਸਖੈਹੈ॥ਬਸੀਬਜੈਹੈਕਬੈਜਮਨਾਤਟਤੇਹਿਬੁਲਾਵਨਮੋਹਿਪਠੈਹੈ॥ਆ
ਨਕਹਿਓਹਮਰੋਹਰਿਪੈਚਲੁਰੀਬਹੁਰੋਹਰਿਹੂੰਨਬੁਲੈਹੈ॥੨੩॥ ਸਵੈਯਾ॥ ਤੇਰੀਸਰਾਹਸਰੈਵ

ਕਰੈਤ੍ਰੀਅਤੇਰਾਕਥਾਪੀਆਗਾਵਤਹੈ॥ਹਿਤੁਤੇਰੇਸੀਂਗਾਰਸਜੈਸਜਨੀਹਿਤੁਤੇਰੇਹੀਬੈਨਬਜਾਵਤਹੈ॥
ਹਿਤੁਤੇਰੇਹੀਚੰਦਨਔਘਨਸਾਰਦੋਊਘਸਅੰਗਲਗਾਵਤਹੈ॥ਹਰਿਕੋਮਨੁਸ੍ਰੀਬ੍ਰਿਖਭਾਨਕੁਮਾਰਹ
ਰਿਯੋਕਹੂੰਜਾਨਨਪਾਵਤਹੈ॥੨੪॥ਜੋਰਪਖਾਕੀਛਟਾਅਧਮੂਰਤਿਸੋਭਿਤਹੈਜਮੁਨਾਕਿਕਨਾਰੈ॥ਬੂ
ਸ੍ਰਤਘਾਤੁਬਿਹਾਲਭੇਬਾਲਸੁਬਾਲਚਲੇਜਹਲਾਲਬਿਹਾਰੈ॥ਰਾਧਕਾਮਾਧਵਕੀਬਤੀਆਸੁਨਿਕੈ
ਅਕੁਲਾਇਉਠੀਡਰੁਤੁਰਾਰੈ॥ਐਸੁਨਬੈਨਚਲੀਤਜਿਐਨਰਹਿਯੋਹੈਨਮਾਨਮਨੋਜਕੋਮਾਰੈ॥੨੫॥
ਮੋਤੀਕੇਅੰਗਬਿਰਾਜਤਭੂਖਨਮੋਤੀਕੀਬੈਸਰਕੀਛਬਿਬਾਢੀ॥ਮੋਤੀਕੀਚੌਸਰਹਾਰਢਬੈਦੁਤਿਮੋਤ
ਨਕੇਗਜਰਾਨਕੀਗਾਢੀ॥ਰਾਧਕਾਮਾਧਵਕੋਜਮਨਾਤਟਕੁੰਜਗਹੇਕਰਡੋਵਤਠਾਢੀ॥ਛੀਰਕੋਸਾ
ਗਰਕੋਮਥਿਕੈਮਨੋਚੰਦਨਸੋਚੀਸਭੈਤਨਕਾਢੀ॥੨੬॥ ਚੌਪਈ॥ ਨਾਵਤਜਹਾਂਆਪਹਰਿਠਾਢੇ
॥ਅਧਿਕਹ੍ਰਿਦੈਮੈਆਨੰਦਬਾਢੇ॥ਵਾਰਗੁਪਾਲਪਾਰਬ੍ਰਿਜਨਾਰੀ॥ਗਾਵਤਗੀਤਬਜਾਵਤਤਾਰੀ॥੨
੭॥ ਸਵੈਯਾ॥ ਕ੍ਰੀੜਤਹੈਜਹਾਂਕਾਨਕੁਮਾਰਬਡੇਰਸਸਾਥਬਡੇਜਲਮਾਹੀ॥ਵਾਰਤ੍ਰੀਆਉਹਪਾ
ਰਗੁਪਾਲਬਿਰਾਜਤਭੂਖਨਕੇਦਲਮਾਹੀ॥ਲੈਤੁਬਕੀਦੋਊਆਪਸਮਰਤਿਮਾਨਉਠੈਦ੍ਰਿਗਲਾਇ
ਤਹਾਂਹੀ॥ਐਰੁਰਮਾਨਰਮੈਰਸਸੋਮਨੋਦੂਰਰਹੈਕੋਊਜਾਨਤਨਾਹੀ॥੨੮॥ ਸਵੈਯਾ॥ ਖੇਲਤਲਾਲ
ਜੋਬਾਲਭਲੀਬਿਧਕਾਹੂੰਸੋਬਾਤਨਭਾਖਤਜੀਕੀ॥ਨੇਹਜਗਿਯੋਨਵਜੋਬਨਕੋਉਰਬੀਚਰਹੀਗ
ਤਮੂਰਤਪੀਕੀ॥ਬਾਰਬਿਹਾਰਮੈਨੰਦਕੁਮਾਰਸੋਕ੍ਰੀੜਤਹੈਕਰਲਾਜਸਖੀਕੀ॥ਜਾਇਉਠੈਬਲਤੇ
ਨਹੀਹੇਰਤਿਮਾਨਦੋਊਮਨਮਾਨਤਜੀਕੀ॥੨੯॥ ਸੋਰਠਾ॥ ਜੋਨਿਜਤ੍ਰੀਅਕੋਦੇਤਪੁਰਖਭੇਦਕਛੁ
ਆਪਨੋ॥ਤਾਕੇਧਨਲੇਤਪ੍ਰਾਨਹਰਨਕਰਿਪਲਕੋ॥੩੦॥੧॥੧੨॥੨੨੩॥ ਅਫਜੂੰ॥ ਇਤ
ਸ੍ਰੀਚਰਿਤ੍ਰਪਖਿਆਨੇਤ੍ਰੀਆਚਰਿਤ੍ਰੇਭੂਪਮੰਤ੍ਰੀਸੰਬਾਦੇਦ੍ਵੈਸਮੋਚਰਿਤ੍ਰਸਮਾਪਤਮਸਤੁ॥
ਦੋਹਰਾ॥ ਬਹੁਰਸੁਮੰਤ੍ਰੀਰਾਇਸੋਕਥਾਉਚਾਰੀਆਨ॥ਸੁਨਤਸੀਸਰਾਜੈਧੁਨੋਰਹਿਯੋਮੋਨਿਮੁਖ
ਠਾਨ॥੧॥ਪਦੂਆਉਚਰਿਬੀਆਬਸੈਰੈਨੀਹਮਰੇਗਾਉਂ॥ਦਾਸਖਸਮਤਾਸੋਰਹਤਰਾਮਦਾਸਤਿਹ
ਨਾਉਂ॥੨॥ਰਾਮਦਾਸਅਨਤੈਰਹਤਪਦੂਆਕੇਸੰਗਿਸੋਇ॥ਨਾਹਨ੍ਹੇਤਉਠਜਾਤਤਿਹਜਬੈਦੁਪਹ

ਗੀਹੋਇ॥੩॥ਇਕਦਿਨਪਦ੍ਮਾਕੇਸਦਨਬਹੁਜਨਬੈਠੇਆਇ॥ਭੇਦੁਨਪਾਇਓਰੈਨੀਅਹਿਤਹਾਪਹੂ
ਚੀਜਾਇ॥੪॥ ਚਉਪਈ॥ ਤਬੈਤੁਰਤਤ੍ਰੀਅਬਚਨਉਚਾਰੋ॥ਰਾਮਦਾਸਆਇਨਤਿਹਾਰੋ॥ਮੋਰੇਪ
ਤਿਪਰਮੇਸ੍ਰਰਉਨ੍ਹਾ॥ਕਹਾਗਯੋਨਦੇਖਤਾਦੇਤਕੋਉਨ੍ਹਾ॥੫॥ ਦੋਹਰਾ॥ ਗਰਾਂਉਰਕਹਿਯੋਗਈਜਾਤ
ਭਏਉਠਲੋਗ॥ਤੁਰਤਆਨਤਾਸੋਂਰਮੀਮਨਮੈਭਈਨਿਸੋਗ॥੬॥ਪਦ੍ਮਾਸੋਰਤਿਮਾਨਕੈਤਹਾਪਹੂ
ਚੀਆਇ॥ਰਾਖਿਯੋਹੁਤੋਸ੍ਵਾਂਗਜਿਹਆਪੁਨੇਸਦਨਸੁਹਾਇ॥੭॥ਕੈਸੀਹੀਬੁਧਕੋਜਨਕੋਉਚਤੁਰਕੈ
ਸੋਹੂਹੋਇ॥ਚਰਿਤਚਤਰੀਆਤ੍ਰੀਅਨਕੋਪਾਇਸਕਤਨਹੀਕੋਇ॥੮॥ਜੋਨਰਅਪਨੇਚਿਤਕੋਤ੍ਰੀਅ
ਕਰਦੇਤਬਨਾਇ॥ਜਰਤਾਹਿਜੋਬਨਹਰੈਪ੍ਰਾਨਹਰਤਜਮਜਾਇ॥੯॥ ਸੋਰਠਾ॥ ਤ੍ਰੀਅਹਿਨਦੀਜੈ
ਭੇਦਤਾਹਿਭੇਦਖੀਜਤਸਦਾ॥ਕਹਤਸ੍ਮ੍ਰਿਤਿਅਰੁਬੇਦਕੋਕਸਰਾਹੂਇਉਕਹਤ॥੧੦॥੧॥੬੩॥
੨੫੩॥ ਅਫਜੂ॥ ਇਤਸ੍ਰੀਚਰਿਤ੍ਰਪਖਿਆਨੇਤ੍ਰਿਆਚਰਿਤ੍ਰੇਭੂਪਮੰਤ੍ਰੀਸੰਬਾਦੇਤ੍ਰੈਸਠਮੋਚਰਿਤ੍ਰ
ਸਮਾਪਤਸੁਭਮਸਤੁ॥ ਦੋਹਰਾ॥ ਬਹੁਰਿਸੋਮੰਤ੍ਰੀਰਾਵ੍ਸੋਕਥਾਉਚਾਰੀਏਕ॥ਆਪਿਕਮੇਦਮਨ
ਮੈਬਢੇਸੁਨਿਗੁਨਿਬਢੇਅਨੇਕ॥੧॥ਏਕਤ੍ਰੀਆਗਈਬਾਗਮੈਰਮੀਔਰਸੋਜਾਇ॥ਤਹਾਂਆਰਤਾ
ਕੋਤੁਰਤਤੁਤੀਆਪਹੂਚਿਓਆਇ॥੨॥ ਚੌਪਈ॥ ਜਾਰਆਵਤਜਬਤਿਨਤ੍ਰੀਅਲਹਿਯੋ॥ਦੂਤੀ
ਆਮੀਤਸੋਇਹਬਿਧਕਹਿਯੋ॥ਮਾਲੀਨਾਮਆਪਨਤੁਮਕਰੋ॥ਫੂਲਫਲਨਆਗੈਲੈਧਰੋ॥੩॥
ਦੋਹਰਾ॥ ਜੋਹਮਇਹਜੁਤਬਾਗਮੈਬੈਠੇਮੈਦਬਢਾਇ॥ਫੂਲਫਲਨਲੈਤੁਮਤੁਰਤਆਗੈਧਰੋਬਨਾ
ਇ॥੪॥ਤਬੈਤਵਨਤਿਉਹੀਕੀਯੋਜੋਤ੍ਰਿਅਤਿਹਸਿਖਦੀਨ॥ਫੂਲਫੂਲੇਅਰਫੂਲਘਨੇਤੋਰਤੁਰਤੁ
ਕਰਿਲੀਨ॥੫॥ਤ੍ਰੀਆਸਹਤਿਜਬਬਾਗਮੈਜਾਰਬਿਰਾਜਿਓਜਾਇ॥ਤੋਤਿਨਫੂਲਫਲਲੈਤੁਰਤਆ
ਗੈਧਰੇਬਨਾਇ॥੬॥ਇਹਮਾਲੀਇਹਬਾਗਕੋਆਯੋਤੁਮਰੇਪਾਸ॥ਬਹੁਯਾਕੋਧਨਦੀਜੀਐਜਿਨਏ
ਹਜਾਇਨਿਰਾਸ॥੭॥ਸੁਨਤਬਚਨਤ੍ਰੀਅਕੋਤਰੁਨਿਬਹੁਧਨਦੀਅਤਿਹੰਹਾਥ॥ਮਾਲੀਕਰਿਕਾਢਿ
ਯੋਹਿਤੁਇਹੁਚਰਿਤ੍ਰਕੇਸਾਥ॥੮॥ਪ੍ਰਹਮਤੀਇਹਛਲਭਏਮਿਤ੍ਰਹਿਦੀਯੋਟਰਾਇ॥ਮਾਲੀਕਰਿਕਾ
ਢਿਯੋਤਿਸੈਰੂਪਨਗਰਕੇਰਾਇ॥੯॥੧॥੬੪॥੨੫੨॥ ਅਫਜੂ॥ ਇਤਸ੍ਰੀਚਰਿਤ੍ਰਪਖਿਆਨੇ

ਤ੍ਰਿਯਾਚਰਿਤ੍ਰੇਭੂਪਮੰਤ੍ਰੀਸੰਬਾਦੇਚਤ੍ਰਦਸਮੋਚਰਿਤ੍ਰਸਮਾਪਤਮਸਤੁਸੁਭਮਸਤੁ॥ ਦੋਹਰਾ॥ ਕਥਾਚ
ਤੁਰਦਸਮੰਤ੍ਰਬਰਨ੍ਰਿਪਸੌਕਰੀਬਖਾਨ॥ਸੁਨਤਰੀਝਿਨ੍ਰਿਪਤਰਹੇਦੀਜੋਅਧਕਤਿਹਦਾਨ॥੧॥ਏਕਖਿ
ਮਾਤ੍ਰਭਾਨਕੀਰਾਮਦਾਸਪੁਰਬੀਚ॥ਬਹੁਪੁਰਖਨਸੋਰਤਕਰੈਊਚਨਜਾਨੈਨੀਚ॥੨॥ਤਾਕੋਪਤਿਮਰ
ਗਯੋਜਬਤਾਹਿਗਯੋਅਵਧਾਨ॥ਅਧਿਕਹ੍ਰਿਦੈਭੀਤਰਡਰੀਲੋਕਲਾਜਜੀਅਜਾਨ॥੩॥ ਚੌਪਈ॥
ਭਾਮਤੀਤਿਹਨਾਮਬਖਾਨੀਅਤ॥ਬਡੀਛਿਨਾਰਜਗਤਮੈਜਾਨੀਅਤ॥ਜਬਤਾਕੋਰਹਿਗਯੋਅਧਾ
ਨਾ॥ਤਬਅਬਲਾਕੋਹ੍ਰਿਦੈਡੁਰਾਨਾ॥੪॥ ਅੜਿਲ॥ ਤਿਨਪ੍ਰਸਾਦਹ੍ਵੈਕੀਅਬਹੁਪੁਰਖਬੁਲਾਇਕੈ॥ਤਿ
ਨਰੇਖਤਰਹੀਸੋਇਸੁਖਾਟਡਸਾਇਕੈ॥ਭਮਕਿਠਾਢਿਉਠਿਭਈਚਰਿਤ੍ਰਮਨਿਆਨਕੈ॥ਹੋਪਤਿਕੋਨ
ਮਬਿਚਾਰਿਉਚਾਰਿਯੋਜਾਨਕੈ॥੫॥ ਦੋਹਰਾ॥ ਜਾਦਿਨਮੋਰੇਪਤਿਮਰੇਮੋਸੌਕਹਿਯੋਬੁਲਾਇ॥ਜੋ
ਅਬਤੂਮੋਸੌਜਰੈਪਰੈਨਰਕਮੋਜਾਇ॥੬॥ ਅੜਿਲ॥ ਭਲਿਨਾਰਿਕਵਾਰੇਹੈਸੋਵਿਤਿਹਕੀਜੀਐ॥
ਪਾਲਪੋਸਿਕਰਤਾਹਿਬਡੋਕਰਿਲੀਜੀਐ॥ਅਪੁਜਾਦਿਨਵਹਿਖੈਹੈਖਾਟਕਮਾਇਕੈ॥ਹੋਤਾਦਿਨਸੁਪਨ
ਤੂਹਿਦੈਹੌਹਉਹੂੰਆਇਕੈ॥੭॥ ਦੋਹਰਾ॥ ਭਾਨਕੌਰਕਰਤੇਬਡੋਸੁਪਨਦੀਓਪਤਿਆਇ॥ਤਾਤੇਹਉ
ਹਰਿਰਾਇਕੈਜਰਤਕੀਰਤਿਪੁਰਜਾਇ॥੮॥ ਅੜਿਲ॥ ਲੋਗਹਟਕਬਹੁਰਹੇਨਤਿਨਬਚਮਾਨਿਯੋ
॥ਧਨਲੁਟਾਇਉਠਿਚਲੀਘਨੋਹਠਠਾਨਿਯੋ॥ਰਾਮਦਾਸਪੁਰਛਾਡਿਕੀਰਤਪੁਰਆਇਕੈ॥ਹੋਇਕਪ
ਗਠਾਢੇਜਰੀਮ੍ਰਿਦੰਗਬਜਾਇਕੈ॥੯॥ ਦੋਹਰਾ॥ ਬਹੁਲੋਗਨਦੇਖਨਜਰੀਇਕਪਗਠਾਢੀਸੋਇ
॥ਹੇਰਰੀਝਕਰਹੋਕੇਦੁਨਜਾਨਤਕੋਇ॥੧੦॥ਸਕਲਜਗਤਮੈਜੇਪੁਰਖਤ੍ਰੀਅਕੋਕਰਤਬਿਸਾਸ॥
ਸਾਤਦਿਵਸਭੀਤਰਤਿਤੁਰਤੁਹੋਤਤਵਨਕੋਨਾਸ॥੧੧॥ਜੋਨਰਕਾਹੂਤ੍ਰਿਯਾਕੋਦੇਤਆਪਨੋਚਿਤ॥ਤ
ਨਰਕੋਇਹਜਗਤਮੈਹੋਤਖੁਆਰੀਨਿਤ॥੧੨॥੧॥੧੧੫॥੨੧੯੪॥ ਅਫਜੂੰ॥ ਇਤਿਸ੍ਰੀਚਰਿਤ੍ਰ
ਪਖਿਆਨੇਤ੍ਰੀਆਚਰਿਤ੍ਰੇਭੂਪਮੰਤ੍ਰੀਸੰਬਾਦੇਪੰਦ੍ਰਸਮੋਚਰਿਤ੍ਰਸਮਾਪਤਮਸਤੁ॥ ਦੋਹਰਾ॥ ਤੀਰ
ਸਤਦ੍ਰਵਕੇਹੁਤੇਰਹਤਰਾਇਸੁਖਪਾਇ॥ਰਿਰਘਹੇਤਤਿਹਠਾਰਹੀਬਾਮਜਨੀਇਕਆਇ॥੧॥ ਅੜਿ
ਲ॥ ਛਜੀਆਜਾਕੋਨਾਮਸਗਲਜਗਜਾਨਈ॥ਅਪੀਅਵਕੀਨਾਮਹਿਤ੍ਰਕੋਮਾਨਈ॥ਜੋਕੋਊਪ

ਰਖਧਿਓਲੋਕਤਿਨਕੋਆਇਕੈਹੋ।।ਹੋਮਨਧਰਕੂਮਕਰਿਰਹਤਪ੍ਰਿਰੇਸੁਖਪਾਇਕੈ।।੨।। ਦੋਹਰਾ।। ਨਿਰ
ਖਰਾਇਸੋਧਸਿਭਈਤਿਹੰਧਸਿਹੋਤਨਸੋਇ।।ਤਿਨਚਿਤਮੈਚਿੰਤਾਕਰੀਕਿਹਧਿਧਮਿਲਧੋਹੋਇ।।੩
।।ਅਹਮੇਪਰਰੀਸ੍ਤਭਈਕਹੁਕੁਸਕਰੋਉਪਾਇ।।ਮੋਰੇਸਰਨਨਆਵਈਮੁਹਿਨਹੀਲੇਤਧੁਲਾਇ।।
੪।।ਤੁਰਤਤਵਨਕੋਕੀਜੀਐਕਿਹਧਿਧਮਿਲੋਉਪਾਇ।।ਜੰਤ੍ਰਮੰਤ੍ਰਛੇਟਕਚਰਿਤ੍ਰਕੀਏਸੁਧਸਿਹੁਟੈ
ਜਾਇ।।੫।।ਜੰਤ੍ਰਮੰਤ੍ਰਰਹੀਹਾਰਿਕਰਿਰਾਇਮਿਲਿਓਨਹੀਆਇ।।ਇਕਚਰਿਤ੍ਰਤਧਤਿਨਕੀਓਧਸ
ਕਰਧੇਕਹੁੰਤਾਹਿ।।੬।।ਧਸਤ੍ਰਸਤੇਭਗਏਵਕਰੇਧਰਿਜੁਗੀਆਕੋਭੇਸਾ।।ਸਭਾਮਧਿਤਿਹੰਰਾਇਕੋਕੀ
ਨੋਆਨਅਦੇਸਾ।।੭।। ਅੜਿਲ।। ਤਿਹੰਜੁਗੀਅਹਿਲਖਿਰਾਇਰੀਸ੍ਰਚਿਤਮੈਕਹਿਯੋ।।ਅਤੇਸੋਰ
ਹੋਮੰਤ੍ਰਮਨਮੈਚਹਿਯੋ।।ਤਿਹਰਿਹਦੀਓਪਰਾਇਇਕਦੂਤਧੁਲਾਇਕੈ।।ਹੋਕਲਾਸਿਖਨਕੋਹੋਤਮੰ
ਤ੍ਰਸਮਝਾਇਕੈ।।੮।। ਚੌਪਈ।। ਚਲਿਸੇਵਕਜੁਗੀਅਹਿਪਹਿਆਵਾ।।ਰਾਇਕਹਿਯੋਸੁਤਾਹਿਜਤਾ
ਵਾ।।ਕਛੂਮੰਤ੍ਰਮੁਰਈਸਹਿਦੀਜੈ।।ਕ੍ਰਿਪਾਜਾਨਿਕਾਰਜਪ੍ਰਭਕੀਜੈ।।੯।। ਦੋਹਰਾ।। ਪਹਿਰਇਕਲੇ
ਛੋਰਿਦ੍ਰਿਗਕਹੀਜੁਗੀਅਹਿਧਾਤ।।ਲੈਆਵਹੁਰਾਜਹਿਈਹਾਂਯੌਗੁਨਸੀਖੋਰਹਾਤ।।੧੦।।ਅਰਧ
ਰਾਤ੍ਰਧੀਤੀਆਵਹੁਮਰੇਪਾਸਿ।।ਸ੍ਰੀਗੋਰਖਕੀਸਖਾਤੇਜਾਵੈਨਹੀਨਿਰਾਸ।।੧੧।। ਚੌਪਈ।। ਸੇਵ
ਕਤਾਸੌਜਾਇਸੁਨਾਯੋ।।ਅਰਧਰਾਤ੍ਰਧੀਤੈਉਠਜਾਯੋ।।ਤਾਜੁਗੀਆਕੇਗ੍ਰਿਹਲੈਆਯੋ।।ਹੇਰਿਰਾਇ
ਤ੍ਰੀਅਅਤਿਸੁਖਪਾਯੋ।।੧੨।। ਦੋਹਰਾ।। ਰਾਜਾਸੋਆਇਸਕਹੀਦੀਜੈਲੋਕਉਠਾਇ।।ਧੁਪਦੀਪਅ
ਛਪਹੁਪਆਛੇਸੁਰਾਮੰਗਾਇ।।੧੩।।ਤਧਰਾਜੇਤੈਸੋਕੀਯੋ।।ਲੋਗਨਦੀਆਉਠਾਇ।।ਧੁਪਦੀਪਅਛ
ਤਪਹੁਪਆਛੋਸੁਰਾਮੰਗਾਇ।।੧੪।।ਤਧਰਾਜੈਅਪਨੇਸਭੁਲੋਗਨਦੀਆਉਠਾਇ।।ਆਪਏਕਲੋ
ਹੀਰਹਿਯੋਮੰਤ੍ਰਹੇਤਸੁਖਪਾਇ।।੧੫।। ਚੌਪਈ।। ਰਹਿਯੋਏਕਲੋਰਾਇਨਿਹਾਰਿਯੋ।।ਤਧਜੋਗੀ
ਇਹਭਾਂਤਧਿਚਾਰਿਯੋ।।ਚਮਤਕਾਰਇਕਤੋਹਿਦਿਖੈਹੋ।।ਤਿਹੰਪਾਛੇਤੁਹਿਮੰਤ੍ਰਸਿਖੈਹੋ।।੧੬।।
ਦੋਹਰਾ।। ਹੋਤਪੁਰਖਤੇਮੈਤ੍ਰੀਯਾਤੇਨਰਹ੍ਵੈਜਾਉ।।ਨਰਹੁਵੈਸਿਖੈਹੋਮੰਤ੍ਰਤੁਹਿਤ੍ਰੀਆਹ੍ਵੈਵੈਭੋਗਕਮਾ
ਉ।।੧੭।।ਪੁਰਖਮੰਤ੍ਰਦਾਇਕਪਿਤਾਮੰਤ੍ਰਦਾਇਕਤ੍ਰੀਆਮਾਤ।।ਤਿਨਕੀਸੇਵਾਕੀਜੀਐਭੋਗਨਕੀਨ

ਜਾਤਾ।੧੮॥ ਅੜਿਲ॥ ਬਹੁਬਰਸਨਲਗਿਜਾਨਸੇਦਭਾਰਕੀਜੀਐ।ਜਤਨਕੋਟਕਰਿਬਹੁਰਿਸੁ
ਮੰਤ੍ਰਹਿਲੀਜੀਐ।ਜਾਹਿਅਰਥਕੇਹੇਤਿਸੀਸਨਿਹੁਰਾਈਐ।ਹੋਕਹੋਰਤੁਰਤਸੋਕਿਯੋਕਲੋਲਮਚਾ
ਈਐ।੧੯॥ ਚੌਪਈ॥ ਤਬਜੋਗੀਇਹਭਾਂਤਸੁਨਾਯੋ।ਤਦਭੇਟਨਹਿਤਭੇਖਬਨਾਯੋ।ਅਬਮੋਰੇ
ਸੰਗਿਭੋਗਕਮਾਈਐ।ਆਨਪੀਆਸੁਭਸੇਜਸੁਹਾਈਐ।੨੦॥ ਦੋਹਰਾ॥ ਤਨਤਰਛਤਤਦਮਿ
ਲਨਕੋਬਿਰਹਬਿਕਲਭਯੋਅੰਗ।ਸੇਜਸੁਹਾਈਐਆਨਪੀਆਆਜਰਮੋਮੁਹਿਸੰਗ।੨੧।ਭ
ਜੇਬੀਯਹੋਹੋਰਕਰਿਤਜੈਰਿਦੈਹੋਗਾਰ।ਤਰਸੀਕਬਿਸਾਰਿਕਰਮੋਸੋਕਰੋਬਿਹਾਰ।੨੨।ਕਾਮਾਤੁ
ਰਹ੍ਵੈਜੋਤਰੁਨਿਆਦਤ੍ਰਪੀਆਕੇਪਾਸ।ਮਹਾਂਨਰਕਮੋਡਾਰੀਐਤਜੇਜੋਜਾਨਨਿਰਾਸ।੨੩।ਤਨਅ
ਨੇਗਜਾਕੇਜਰੈਤਹਿਨਰਿਦੈਰਤਿਦਾਨ।ਤਦਨਪੁਰਖਕੋਡਾਰੀਅਤਜਹਾਂਨਰਕਕੀਖਾਨ।੨੪॥
ਅੜਿਲ॥ ਰਾਮਜਨੀਗਿਹਜਨਮਬਿਧਾਤੈਮੁਹਿਦੀਆ।ਤਦਮਿਲਬੇਹਿਤਭੇਖਜੋਗਕੋਮੈਲੀਆ
।ਤੁਰਤਸੇਜਹਮਾਰੀਅਬਆਨਸੁਹਾਈਐ।ਹੋਹੁਦੈਰਾਸੀਤਦਰਹੋਨਮੁਹਿਤਰਸਾਈਐ।੨੫॥
ਦੋਹਰਾ॥ ਕਹਾਭਯੋਸੁਪਰੇਕੁਏਕਰਤਜੋਬਨਕੋਮਾਨ।ਬਿਰਹਬਾਨਮੋਕੋਲਗੇਬਿਖਾਨਰੀਜੈਜਾ
ਨਾ।੨੬॥ ਅੜਿਲ॥ ਬਿਖਾਨਰੀਜੈਜਾਨਮੈਨਬਸਿਭਈ।ਬਿਰਹਸਮੁੰਦਕੇਬੀਚਬਹੁਤਸਿਰਲੋਰ
ਈ।ਭੋਗਕਰੈਬਿਨਮੋਹਿਜਾਨਨਦੀਜੀਐ।ਹੋਪਨਵਾਰੀਨਿਸਹੇਰਿਗੁਮਾਨਨਕੀਜੀਐ।੨੭।ਜਟਿ
ਸਨਿਸਨਕੇਲੋਗਤਿਹਾਰੇਆਵਹੀ।ਮਨਬਾਛਤਜੋਬਾਤਉਹੈਬਰਪਾਵਹੀ।ਕਵਨਅਦਰਿਆਸੋ
ਰਨਤੁਮਕਹਾਂਪਾਈਐ।ਹੋਰਾਸਨਦਾਸੀਹ੍ਵੈਹੋਸੇਜਸੁਹਾਈਐ।੨੮।ਮੰਤ੍ਰਸਿਖਨਤਿਹਧਾਮਤਿਹਾ
ਰੇਆਇਯੋ।ਤੁਮਆਗੇਐਸੋਇਹੁਚਰਿਤ੍ਰਬਨਾਇਯੋ।ਮੈਨਤੁਹਾਰੇਸੰਗਭੋਗਕਿਯੋਹ੍ਵੈਕਰੋ।ਹੋ
ਧਰਮਛੁਟਤਕੇਹੇਤਅਧਿਕਮਨਮੈਡਰੋ।੨੯॥ ਚਉਪਈ॥ ਰਾਮਜਨੀਬਹੁਚਰਿਤ੍ਰਬਨਾਏ।
ਹਾਇਬਾਇਬਹੁਭਾਂਤਦਿਖਾਏ।ਜੰਤ੍ਰਮੰਤ੍ਰਤੰਤ੍ਰਅਤਿਕਰੇ।ਕੈਸੇਹੂੰਰਾਇਨਕਮੈਪਰੇ।੩੦॥ ਅ
ੜਿਲ॥ ਚੋਰਚੋਰਕਰਿਉਠੀਸੁਆਂਗਨਿਜਾਇਕੈ।ਤ੍ਰਾਸਦਿਖਉਤਾਹਿਮਿਲਨਹਿਤਰਾਇਕੈ।
ਬਹੁਰਿਕਹੀਤ੍ਰਿਆਆਇਬਾਤਸੁਨਲੀਜੀਐ।ਹੋਅਬੇਬਧੈਹੋਤੋਹਿਕਿਮੋਹਿਭਜੀਜੀਐ।੩੧॥

ਚੋਰਬਚਨਸੁਨਿਲੋਗਪਹੂਚੇਆਇਕੈ।ਤਿਨਪ੍ਰਤਿਕਹਿਯੋਕਿਸੋਤਉਠੀਘਰਰਾਇਕੈ।ਗਏਧਾਮਤਿਕਹਿ
ਯੋਮਿਤ੍ਰਕੌਕਰਪਕਰਾ।ਹੋਅਬਿਬਯਾਪੈਹੌਤੋਹਿਕਿਮੋਸੋਭੋਗਕਰਾ।੩੨॥ ਦੋਹਰਾ॥ ਤਬੈਰਾਇਚਿਤਕੇ
ਬਿਖੈਐਸੇਕੀਆਬਿਚਾਰ।ਚਰਿਤ੍ਰਖੇਲਕਿਛੁਨਿਕਸੀਐਇਹੈਮਿਤ੍ਰਕਾਸਾਰ।੩੩।ਭੁਜੋਭੁਈਜਤਜ
ਤਹੈਭੋਗਕੀਏਧਰਮਜਾਇ।ਕਰਨਿਬਨੀਦੁਹੂੰਧਾਤਤਿਹੰਕਰਤਾਕਰੈਸਹਾਇ।੩੪।ਪੁਤਹੋਇਤਭੰ
ਤਦਹਿਸੁਤਾਤਬਿਸਿਖਾਹੋਇ।ਭੋਗਕਰੇਭਾਜਤਧਰਮਭਜੇਬਧਾਵਤਿਸੋਇ।੩੫॥ ਚੌਪਈ॥
ਕਹਿਯੋਸੁਨੋਤੁਮਬਾਤਪਿਯਾਰੀ।ਦੇਖਤਬੋਮੈਪ੍ਰੀਤਿਤਿਹਾਰੀ।ਤੁਮਸੀਤ੍ਰਿਆਹਾਥਜੇਪਰੈ।ਘਰੋਮੂਤ੍ਰ
ਜੋਤਾਹਿਪਰਹਰੈ।੩੬॥ ਦੋਹਰਾ॥ ਰੂਪਵੰਤਤੋਸੀਤ੍ਰਿਯਾਪਰੈਜੁਕਰਮੈਆਇ।ਤਿਹੰਤਿਆਗਿਮਨ
ਮੈਕਰੈਤਾਕੋਜਨਮੁਲਜਾਇ।੩੭।ਪੋਸਤਭੰਗਾਹਫੀਮਬਹੁਲੀਜੈਤੁਰਤਮੰਗਾਇ।ਨਿਜਕਰਿਮੋ
ਹਿਪੀਵਾਈਐਹ੍ਰਿਦੈਹਰਖਉਪਜਾਇ।੩੮।ਤੁਮਮਦਰਾਪੀਵਹੁਘਨੋਹਮਹਪੀਵਾਵਹਿਭੰਗਾ।ਚਾਰ
ਪਹਰਕੋਮਾਨਿਹੋਭੋਗਤਿਹਾਰੇਸੰਗਾ।੩੯॥ ਚੌਪਈ॥ ਫੂਲਗਈਸੁਨਬਾਤਅਯਾਨੀ।ਭੇਦਅਭੇ
ਦਕੀਬਾਤਨਜਾਨੀ।ਅਧਿਕਹ੍ਰਿਦੈਮੈਸੁਖਉਪਜਾਯੋ।ਅਮਲਕਹਿਯੋਸੁਤੁਰਤਮੰਗਾਯੋ।੪੦॥
ਦੋਹਰਾ॥ ਪੋਸਤਭੰਗਅਫੀਮਬਹੁਗਾਹਰੀਭੰਗਘੁਟਾਇ।ਤੁਰਤਤਰੁਨਲਿਆਵਤਭਈਮਨ
ਸਤਬਾਰਹੁਆਇ।੪੧॥ ਅੜਿਲ॥ ਰਾਇਤਬੈਚਿਤਭੀਤਰਕੀਆਬਿਚਾਰਹੈ।ਯਾਹਿਨਭੁਜਹੋ
ਆਜੁਮੰਤ੍ਰਕੋਸਾਰਹੈ।ਅਧਿਕਮਤਿਕਰਿਯਾਹਿਖਾਟਿਪਾਰਿਭ੍ਰਾਰਿਕੈ।ਹੋਸਾਠਮੁਹਰਦੇਭੁਜਹੋਧਰਮ
ਸੌਭਾਰਿਕੈ।੪੨॥ ਦੋਹਰਾ॥ ਰੀਤਨਜਾਨਤਪ੍ਰੀਤਕੀਪੈਸਨਕੀਪਰਤੀਤ।ਬਿਛੁਬਿਸੀਅਰਬੇਸ
ਵਾਕਹੋਕਵਨਕੋਮੀਤ।੪੩।ਤਾਕੋਮਦਪਿਯਾਯੋਘਨੋਅਤਚਿਤਮੋਦਬਢਾਇ।ਮਤਸੁਆਈਖਾਟ
ਪਰਆਪਭਜਨਕੇਭਾਇ।੪੪।ਮਦਰਾਪਿਯਾਯੋਤਰੁਨਕਉਨਿਜਕਰਿਪਿਯਾਲੇਭ੍ਰਾਰਿ।ਇਹਛ
ਲਸੋਤਿਹਮਤਿਕਰਿਰਾਖੀਖਾਟਸਵਾਰਿ।੪੫॥ ਅੜਿਲ॥ ਭਰਿਭਰਿਨਿਜਕਰਿਪਿਯਾਲੇਮਦ
ਤਿਹਪਿਯਾਯੋ।ਰਾਮਜਨੀਸੋਅਧਿਕਸਨੇਹਜਤਾਯੋ।ਮਤਹ੍ਵੈਸੁਇਗਈਰਾਇਤਬਐਸੇਕੀਯੋ।ਹੋ
ਸਾਠਮੁਹਰਦੈਤਾਹਿਭਜਨਕੋਮਗਲੀਯੋ।੪੬।ਜੋਤੁਮਸੋਹਿਤੁਕਰੈਨਤੁਮਤਿਹਸੋਕਰੋ।ਜੋਤੁਮਰੇ

ਰਸਢੈਰੈਨਤਿਹਰਸਤੁਮਢਰੋ।ਜਾਤੇਰਿਤਕੀਘਾਤਆਪਨਹੀਪਾਈਐ।ਹੋਤਾਕੋਰਿਤਕੋਭੇਦਨਕਬਹੂੰਬ
ਤਾਈਐ।੪੭।। ਦੋਹਰਾ। ਗਾਇਕ੍ਜਿਯੋਤ੍ਰੀਯਮਤਕਰਿਸਾਠਮੁਹਰਦੈਤਾਹਿ।ਆਨਧਿਰਾਜਿਯੋ
ਧਾਮਮੈਕਿਨਹੂੰਨਹੇਰਿਯੋਵਾਹਿ।੪੮।। ਅੜਿੱਲ। ਤਬੈਰਾਇਗ੍ਰਿਹਆਇਸੁਪ੍ਰਲਐਸੋਕੀਯੋ।ਭਲੇ
ਜਤਨਸੌਰਾਖਿਪਰਮਅਘਮੈਲੀਯੋ।ਦੇਸਦੇਸਨਜੁਪ੍ਰਭਕੀਪ੍ਰਭਾਬਿਖੇਰਹੋ।ਹੋਆਨਤ੍ਰਿਆਕਉ
ਬਹੁਰਿਨਕਬਹੂੰਹੇਰਹੋ।੪੯।। ਦੋਹਰਾ। ਦੈਪ੍ਰਤਿਗਿਯਾਤਾਦਿਨਤੇਬਿਆਪਤਿਮੋਹੀਆਇ।ਤਾ
ਦਿਨਤੇਪਰਨਾਰਕੌਹੇਰਤਕਬਹੂੰਨਾਹਿ।੫੦।।੧।।੧੯੭।।੩੬੯੪।। ਅਫਜੂੰ। ਇਤਸ੍ਰੀਚਰਿਤ੍ਰਪਖਿ
ਯਾਨੇਤ੍ਰਿਯਾਪੁਰਖਚਰਿਤ੍ਰੇਭੂਪਮੰਤ੍ਰੀਸੰਬਾਦੇਖੋੰਨਸਮੌਚਰਿਤ੍ਰਸਮਾਪਤਸੁਭਮਸਤੁ। ਅੜੂਲਾ।
ਬੀਦਸਾਲਨ੍ਰਿਪਸੁਤਕੋਦੀਯੋਪਠਾਇਕੈ।ਭੋਰਹੋਤਪੁਨਲੀਯੋਸੁਨਿਕਟਿਬੁਲਾਇਕੈ।ਮੰਤ੍ਰੀਤਬਹੀਕ
ਥਾਉਚਾਰੀਆਨਿਕੈ।ਜੋਬਢਿਯੋਭੂਪਕੋਭਰਮਅਧਿਕਜੀਅਜਾਨਕੈ।੧।। ਦੋਹਰਾ। ਸਹਰਬਦ
ਖਸਾਂਮੈਹੁਤੀਏਕਮੁਗਲਕੀਬਾਲ।ਤਾਸੋਕੀਆਚਰਿਤ੍ਰਤਿਨਸੋਤੁਮਸੁਨਹੁਨ੍ਰਿਪਾਲ।੨।।ਬਿਤਨ
ਮਤੀਇਕਰੰਚਲਾਹਿਤੁਮੁਗਲਕੀਏਕ।ਜੰਤ੍ਰਮੰਤ੍ਰਅਰੁਬਸੀਕਰਜਾਨਤਹੁਤੀਅਨੇਕ।੩।। ਅ
ੜ੍ਰਿਲ। ਏਕਦਿਵਸਤਿਨਲੀਨੀਸਖੀਬੁਲਾਇਕੈ।ਪਾਰਿਗਈਤਿਨਮੈਹੋਤੁਸੁਐਸੇਆਇਕੈ।ਕਾਲਿ
ਸਜਨਕੇਬਾਗਕਹਿਯੋਚਲਿਜਾਇਹੋ।ਹੋਇਹਮੁਰਖਕੋਦੇਖਤਭੋਗਕਮਾਇਹੋ।੪।। ਦੋਹਰਾ।
ਦੁਤੀਅਸਖੀਐਸੇਕਹਿਯੋਸੁਨਸਖੀਬਚਨਹਮਾਰ।ਭੋਗਕਮੈਹੋਂਯਾਰਸੌਨਾਰਬਧੈਹੌਂਜਾਰ।੫।
ਚੌਪਈ। ਅਸਤਾਚਲਸੁਰਜਜਬਗਯੋ।ਪ੍ਰਾਚੀਦਿਸਤੇਸਸਿਪ੍ਰਗਟਯੋ।ਭਾਗਵਤੀਨਉਪਜਿਯੋ
ਸੁਖਭਾਰੋ।ਬਿਰਹਨਕੋਜਾਇਕਸਸਿਮਾਰੋ।੬।। ਦੋਹਰਾ। ਅਸਤਾਚਲਸੁਰਜਗਯੋਰਹਿਯੋਚੰਦੁ
ਮੰਡਲਾਇ।ਲਪਟਿਰਹੇਪੀਅਤ੍ਰੀਅਨਸੌਤ੍ਰੀਅਪੀਅਨਲਪਟਾਇ।੭।।ਉਡੁਗਤਗੀਰੀਗਦਿਅਥ
ਨਪ੍ਰਭਾਪ੍ਰਵਾਨਾਪਾਇ।ਜਾਨੁਕਰੰਦੁਅਮੀਨਕੇਫਿਰੇਦਿਤਾਲੀਆਇ।੮।। ਚੌਪਈ। ਅਸਤਾਸੋਭੋਗ
ਨਨਿਤਮਾਨੇ।ਚਾਰਜਾਮਘਾਟਿਕਾਇਕਜਾਨੇ।ਰਵਿਬਿਖੇਜਾਮਸੋਇਕਰਿਰਹੇ।ਛਤ੍ਰਨਕੇਸੀਵੰਕੁਚ
ਗਹੇ।੯।। ਦੋਹਰਾ। ਨਾਨਖਾਨਅਰੁਦਾਨਹਿਤਾਦਿਨਰਿਖਜਗਿਹੈਰਾਜ।ਜੁਜਨਦਲਨਦੀਨੇਪਰਨ

ਦੁਸਟਨਦਹਿਬੇਕਾਜਾ।੧੦॥ ਸਵੈਯਾ॥ ਜਾਨਪੀਆਨਬਿਛੋਹਤ੍ਰੀਆਨਕੇਛੋਭਬਢਿਯੋਉਰਭੀਤ
ਰਭਾਰੀ।ਅੰਤਰਤਾਰਿਕੈਮੋਤਨਹਾਰਦੁਰਾਵਤਜਾਨਭਈਉਜਯਾਰੀ।ਪਾਂਨਹੂੰਪੈਛਤਪ੍ਰੀਤਮਕੇਤ
ਹਕੇਸੇਕਹੈਉਤਚਾਹਤੁਪਿਆਰੀ।ਰੋਦਨਚੰਦ੍ਰਯੋਸੁਰਹੈਜਿਹਲੋਚਿਤਦੇਤੁਦਿਵਾਕਰਕੀਦਿਸਗਾਰੀ।
੧੧॥ ਭੁਜੰਗਛੰਦ॥ ਚਲੋਪ੍ਰਾਨਪਿਆਰੇਫੂਲੇਫੂਲਆਛੋ।ਦਿਪੈਚਾਰਮਾਨੋਤੁਰੈਮੈਨਸਾਛੋ।ਕਿ
ਧੈਗੀਰਧਾਲੇਸਹੁੰਕੇਸਧਾਰੇ।ਸੁਨੇਕਾਨਐਸੇਨਵੈਸੇਨਿਹਾਰੇ।੧੨।ਤਿਹੀਬਾਗਹੂੰਮੈਤੁਰੇਰਹਚਧੈ
ਹੋ।ਰਿਸੈਹੈਤੁਮੈਭੋਗਭਾਵਤਾਕਮੈਹੋ।ਘਿਲਿਘਨਕੋਰੇਪ੍ਰਾਤਹੋਤੈਪਧਾਰੋ।ਸਭੈਰਿਤਕੈਦੂਰਿਕੈਸੋਕ
ਡਾਰੋ।੧੩॥ ਅੜਿਲ॥ ਲਈਸਹਚਰੀਚਤੁਰਏਕਬੁਲਾਇਕੈ।ਕਹੋਪਿਆਰਵਾਸਾਥਭੇਦਸਮ
ਝਾਇਕੈ।ਲਿਖਪਤੀਯਾਕਰਿਦਈਕਹਿਯੋਤਿਹੰਦੀਜੀਯੋ।ਹੋਕਾਲਹਮਾਰੇਬਾਗਕ੍ਰਿਪਾਚਲਿਕੀਜੀ
ਯੋ।੧੪।ਕਹਿਯੋਪਿਆਰਵਿਐਸਭੇਦਸਮਝਾਈਯੋ।ਕਾਲਿਹਮਾਰੇਬਾਗਕ੍ਰਿਪਾਕਰਿਆਈਯੋ।
ਜਧੈਮੁਗਲਛਲਦੈਹੋਕੂਪਰਚਾਇਕੈ।ਹੋਤਧੈਸਜਨਵਾਮਿਲੀਅਹੁਹਮਕੋਆਇਕੈ।੧੫॥ ਦੋਹਰਾ
॥ ਪ੍ਰਾਤਮੁਗਲਕੋਲੈਚਲੀਅਪਨੇਬਾਗਲਿਵਾਇ।ਰਸਕਸਲੈਮਦਰਾਚਲੀਹ੍ਰਿਦੈਹਰਖਉਪਜਾਇ
।੧੬।ਬਾਗਮੁਗਲਕੋਲੈਚਲੀਉਤਨ੍ਰਿਪਸੁਤਹਿਬੁਲਾਇ।ਛਲਚਧਾਵਨਕੇਨਮਿਤਚੰਦ੍ਰੀਬਿਰਖ
ਪਰਿਜਾਇ।੧੭।ਚੰਨਤਰੂਖਐਸੇਕਹਿਯੋਕਹਾਕਰਤਹੈਕਾਜ।ਮੁਹਦੇਖਤ੍ਰੀਅਨਤਸੋਰਮ
ਤਨਆਵਤਲਾਜ।੧੮।ਉਤਰਰੂਖਤੇਯੋਕਹੀਕਹੰਗਈਵਹਤ੍ਰੀਯਾ।ਤੈਂਕਿਹਅਘਭੁਗਤਹੋਤੋਅ
ਧਿਕਮਾਨਸੁਖਜੀਆ।੧੯।ਮੈਨਰਮਤ੍ਰੀਅਨਤਸੋਭਯੋਭੇਦਯਹਕੋਨ।ਕਛੁਰਰਿਤ੍ਰਯਹਰੂ
ਖਸੋਯੋਕਹਿਧਾਰੀਮੋਨ।੨੦।ਯੋਰਿਤਾਰਿਤਬੀਚਕਰਿਚਰ੍ਹਿਯੋਬਿਰਛਪੈਧਾਇ।ਰਤਿਮਾਨੀਤ੍ਰੀਅ
ਨ੍ਰਿਪਤਿਕੇਸੁਤਸੋਨਿਕਟਿਬੁਲਾਇ।੨੧।ਅਤਿਪ੍ਰਕਾਰਕਰਿਰਖਤਿਤੇਉਤਰਿਯੋਨ੍ਰਿਪਸੁਤਜਾਨ।
ਉਤਰੂਰੀਯੋਭਜਾਇਤ੍ਰੀਯਾਕਛੂਨਦੇਖੋਆਨ।੨੨॥ ਅੜਿਲ॥ ਚਲਿਕਾਜੀਪੈਗਯੋਭੇਤਐਸੀ
ਕਹਿਯੋ।ਏਕਰੂਖਅਚਰਜਕੋਆਖਿਨਮੈਲਹਿਯੋ।ਤਾਕੋਚਲਿਕਾਜੀਜੂਆਪੁਨਿਹਾਰੀਐ।ਹੋਮੇਰੇ
ਚਿਤਕੋਭਰਮੁਸੁਆਜਨਿਵਾਰੀਐ।੨੩॥ ਦੋਹਰਾ॥ ਸੁਨਤਧਚਨਕਾਜੀਉਠਿਯੋਸੰਗਿਲਈਨਿਜ

ਨਾਰਿ॥ਚਲਿਆਯੋਤਿਹਰੂਖਤਰਲੋਗਸਿੰਗਕੋਟਾਰਿ॥੨੪॥ ਚੌਪਈ॥ ਭੇਦਨਾਰਸੋਸਭੁਤਿਨਕਹਿਯੋ
॥ਤਾਪਾਛੇਤਿਹਦ੍ਰੁਮਕੋਲਹਿਯੋ॥ਤਿਨਹੂੰਆਪਨੋਮਿਤ੍ਰਬੁਲਾਯੋ॥ਰੂਖਚਰੇਪੀਆਭੋਗਕਮਾਯੋ॥੨੫॥
ਅੜਿਲ॥ ਮੋਹਿਮੀਰਜੋਕਹਿਯੋਸਤਿਸੋਜਾਨਿਯੋ॥ਤਾਦਿਨਤੇਤਿਨਮੁਗਲਮਿਤ੍ਰਕਰਿਮਾਨਿਯੋ॥ਤ
ਦ੍ਰੁਨਦਿਨਸਤੇਕਾਜੀਦੋਰੋਹੁਦੇਰਹਿਯੋ॥ਹੋਸਤਬਚਨਸੋਉਭਯੋਜੁਮੋਕੋਇਨਕਹਿਯੋ॥੨੬॥ ਦੋਹਰਾ
॥ ਕੋਟਕਟਕਸਿਅਨੇਸਹਹਿਕੈਸੋਦਹੈਅਨਿਗ॥ਨੈਕਨੇਹਨਹੀਕੀਜੀਐਤਉਤਰਨਕੇਸਿੰਗ॥੨੭
॥੧॥੭॥੨੯੭॥ ਅਫਜੂੰ॥ ਇਤਿਸ੍ਰੀਚਰਿਤ੍ਰਪਖਿਯਾਨੇਤ੍ਰਿਯਾਚਰਿਤ੍ਰੇਭੂਪਮੰਤ੍ਰੀਸੰਬਾਦੇਸ
ਪਤਦਸਮੋਚਰਿਤ੍ਰਸਮਾਪਤਮਸਤੁ॥ ਦੋਹਰਾ॥ ਕਥਾਸੋਰਵੀਰਮਕਥਿਉਚਰੀਹਿਤਚਿਤੁਲਾਇ
॥ਬਹੁਰਕਥਾਬੰਧਨਨਮਿਤਮਨਮੈਕਰਿਯੋਉਪਾਇ॥੧॥ਧਾਮਨਿਕਟਤਾਤੇਹੁਤੀਹੋਦਘਨੀਜਿਹੰ
ਨਾਰ॥ਤਿਨਹੂੰਕੀਆਚਰਿਤ੍ਰਇਕਸੋਤੁਮਸੁਨਹੁਸੁਧਾਰਿ॥੨॥ ਚਉਪਈ॥ ਸ੍ਰੀਛਲਛਿਦ੍ਰਕੁਅਰ
ਤਿਹਨਾਮਾ॥ਦ੍ਵੈਰਹਤਮੁਗਲਕੀਧਾਮਾ॥ਤਿਨਜੁਕੀਆਸੁਚਰਿਤ੍ਰਸੁਨਊ॥ਤਾਤੇਤੁਮਰੇਹਿਰਦੈਰਿ
ਝਊ॥੩॥ ਅੜਿਲ॥ ਏਕਦਿਵਸਤਿਨਮਹਿਦੀਲਈਮੰਗਾਇਕੈ॥ਦੀਪਆਪਨੇਹਾਥਪਤਹਿਦਿ
ਖਰਾਇਕੈ॥ਯਾਰਦੂਸਰੇਸੰਗਾਯੋਕਹਿਯੋਸੁਧਾਰਿਕਰਿ॥ਹੋਐਹੌਤੁਮਰੇਤੀਰਤਿਹਾਰੇਪਿਯਾਰਕਰਿ॥
੪॥ ਚੌਪਈ॥ ਪੀਅਪਿਆਰੇਆਯੋਜਬਜਾਨਿਯੋ॥ਯਾਰਦੂਸਰੇਸੰਗਬਖਾਨਿਯੋ॥ਮੈਅਬਹੀਲ
ਖਕੈਹਿਤਜੈਹੌ॥ਆਨਿਨਾਰਤਵਪਾਸਿਬਧੈਹੌ॥੫॥ ਦੋਹਰਾ॥ ਨਾਰਖੁਲਾਯੋਯਾਰਤੈਂਗਈਯਾਰਕੇਪਾ
ਸ॥ਜਾਇਨ੍ਰਿਪਤਿਕੇਸੰਗਰਮੀਰੁਚਕਕੀਆਨਤ੍ਰਾਸ॥੬॥ ਅੜਿਲ॥ ਮੁਹਰਪਰਾਪਤਿਹੋਇਟਕਾ
ਕੋਲੇਦ੍ਵੀ॥ਬਿਨਦੀਜੈਪਨਸਰੇਤਕੋਪਨਦੇਦ੍ਵੀ॥ਧਨੀਤ੍ਰਿਯਾਗਿਨਿਰਧਨਕੇਕੋਗਿਹਜਾਦ੍ਵੀ॥ਹੋਰ
ਦ੍ਰਿਤਿਯਾਗਿਕਰਿਕੈਕਦਨਾਛਿਤਲਿਆਦ੍ਵੀ॥੭॥ ਦੋਹਰਾ॥ ਨੇਹਠਾਨਿਕਤਮਾਨਕਰਿਗਾਜਾਟੀਅ
ਉਠਾਇ॥ਲਗੀਮਿਹੰਦੀਕਰਰਹੀਨਾਰਬੰਧਾਯੋਬਾਂਧਿ॥੮॥ਬੈਨਸੁਨਤਮੂਰਖਉਠਿਯੋਭੇਦਨਸਕਿ
ਯੋਪਛਾਨਿ॥ਬਾਂਧਿਯੋਬੀਰਇਜਾਰਕੇਅਧਿਕਪ੍ਰੀਤਮਨਮਾਨ॥੯॥ਪ੍ਰੀਤਕੈਸੀਐਤਨਘਟੈਕਸਟ
ਕੈਸਹੂੰਹੋਇ॥ਤਉਤੁਰੂਨਿਸੋਦੋਸਤੀਭੂਲਿਨਕਰੀਅਹੁਕੋਇ॥੧੦॥੧॥੭੮॥੨੯੮॥ ਅਫਜੂੰ॥

ਇਤਿਸ੍ਰੀਚਰਿਤ੍ਰਪਾਖਿਆਨੇਤ੍ਰਿਯਾਚਰਿਤ੍ਰੇਭੂਪਮੰਤ੍ਰੀਸੰਬਾਦੇਅਠਾਰਸੌਦ੍ਵੈਚਰਿਤ੍ਰਸਮਾਪਤਮਸਤੁ॥
ਚੌਪਈ॥ ਬੰਦਿਸਾਲਨ੍ਰਿਪਸੁਤਹਿਪਠਾਯੋ॥ਪ੍ਰਾਤਸਮੈਫਿਰਿਨਿਕਟਿਬੁਲਾਯੋ॥ਬਹੁਰੋਮੰਤ੍ਰੀਕਥਾਉ
ਚਾਰਿਯੋ॥ਚਿਤ੍ਰਸਿੰਘਕੋਭਰਮੁਨਿਵਾਰਿਯੋ॥੧॥ ਦੋਹਰਾ॥ ਸਾਹਜਹਾਨਾਬਾਦਮੈਏਕਮੁਗਲਕੀ
ਬਾਲ॥ਤਾਸੌਕੀਅਚਰਿਤ੍ਰਇਕਸੋਤੁਮਸੁਨਹੁਨ੍ਰਿਪਾਲ॥੨॥ ਚੌਪਈ॥ ਤਾਕੋਨਾਮੁਨਾਦਰਾਬਾਨੋ
ਅਮਿਤਰੂਪਤਾਕੋਜਗਜਾਨੋ॥ਅਮਿਤਤਰੁਨਿਕੋਤੇਜਬਿਰਾਜਤ॥ਜਾਸਮੁਅਵਰਅਨਤਨਕਤਹੂੰਰ
ਜਤ॥੩॥ ਦੋਹਰਾ॥ ਨਿਸਦਿਨਬਾਸਤਹਾਂਕਰੈਮੁਗਲਨਅਨਤੈਜਾਇ॥ਔਰਅਸਤ੍ਰੀਅਨਸੋਭਜੈ
ਤ੍ਰੀਅਤੇਕਛੁਨਸਕਾਇ॥੪॥ਹੇਰਿਮੁਗਲਅਨਤੈਰਮਤਤਰੁਨਿਧਾਰਿਰਿਸਚਿਤ॥ਕੀਨਾਏਕਬੁਲ
ਇਗ੍ਰਿਹਬਾਲਿਬਨਿਕਕੋਮਿਤ॥੫॥ਏਕਦਿਵਸਤਾਸੋਕਹਿਯੋਭੇਦਸਕਲਸਮਝਾਇ॥ਪੁਤ੍ਰਧਾਮ
ਤਿਹਰਖਿਯੋਨਿਜਪਤਿਤੇਡਰਿਪਾਇ॥੬॥ਪੀਅਸੋਦ੍ਵਤ੍ਰੀਅਜਾਗਿਕਰਪਤਿਕੋਦੀਯੋਜਗਾਇ॥
ਲੈਆਗਿਆਸੁਤਬਨਿਕਕੇਸੰਗਬਿਹਾਰੀਜਾਇ॥੭॥ਪੀਅਸੋਦ੍ਵਤ੍ਰੀਅਜੋਜਗੈਕਹੈਦੁਸਟਕੋਉਆ
ਇ॥ਤੁਰਤਤਰੋਸਤੀਪਤਿਤਨਜੈਨਾਤਰਨੇਂਹਛੂਟਜਾਇ॥੮॥ ਅੜਿਲ॥ ਪ੍ਰਿਅਕਉਪ੍ਰਿਥਮਜਗਾਇਅ
ਪਿਪੁਨਖਾਈਐ॥ਪੀਅਪੂਛੈਬਨਿਕਨਲਖਕਉਜਾਈਐ॥ਜੋਪੀਅਆਇਸਦੇਇਸੋਸਿਰਧਰ
ਲੀਜੀਐ॥ਹੋਬਿਨੁਤਾਕੇਕਿਛੂਕਹੇਨਕਾਰਜਕੀਜੀਐ॥੯॥ ਦੋਹਰਾ॥ ਬਿਨੁਆਗਿਆਪੀਅਕੀ
ਲਈਮੈਲਖਕਉਨਹੀਜਾਉ॥ਕੋਟਿਕਸਟਤਨਪੈਸਹੋਪੀਅਕੋਕਹਿਯੋਕਮਾਉ॥੧੦॥ਸੁਨਤਬਚ
ਨਮੂਰਖਮੁਗਲਆਗਿਆਤ੍ਰੀਯਾਕੋਦੀਨ॥ਰੀਝਗਯੋਜੜਬੈਨਸੁਨਸਕਿਯੋਨਕਛੂਛਲਚੀਨ॥
੧੧॥ਸੁਨਤਬਚਨਤ੍ਰੀਅਉਠਚਲੀਪੀਅਕੀਆਗਿਆਪਾਇ॥ਰਤਿਮਾਨੀਸੁਤਬਨਿਕਸੋਪ੍ਰਿਯਦੈਹ
ਰਖਉਪਜਾਇ॥੧੨॥ਪਰੈਆਪਦਾਕੈਸੀਐਕੋਟਕਸਟਸਹਿਲੇਤ॥ਤਉਸੁਘਰਨਰਇਸਤ੍ਰੀਅਨਭੇ
ਦਨਅਪਨੋਦੇਤ॥੧੩॥੧੫॥੩੯੬॥ ਅਫਜੂੰ॥ ਇਤਿਸ੍ਰੀਚਰਿਤ੍ਰਪਾਖਿਆਨੇਤ੍ਰਿਯਾਚਰਿਤ੍ਰੇਭੂਪ
ਮੰਤ੍ਰੀਸੰਬਾਦੇਉਨੀਸੌਦ੍ਵੈਚਰਿਤ੍ਰਸਮਾਪਤਮਸਤੁਸੁਭਮਸਤੁ॥ ਭੁਜੰਗਛੰਦ॥ ਬਹੁਰਿਬੰਦਿਗ੍ਰਿਹ
ਮਾਂਝਿਨ੍ਰਿਪਪੁਤ੍ਰਡਾਰਿਯੋ॥ਭਈਭੋਰਬਹੁਰੋਨਿਕਟਿਕੋਹੰਕਾਰਿਯੋ॥ਤਬੈਮੰਤ੍ਰੀਯੌਰਾਇਸੋਂਬੈਨਭਾਖਿ

ਯੋ॥ਚਿਤ੍ਰਸਿੰਘਕੇਪੂਤਕੋਪ੍ਰਾਨਰਾਖਿਯੋ॥੧॥ਸਹਰਰੀਨਮਾਰੀਨਮੈਏਕਨਾਰੀਰਹੈਆਪਨੈਖ੍ਹਾਵਿੰਦ
ਆਧਿਕਪਿਆਰੀ॥ਜੁਸੋਬੈਨਭਾਖੈਵਹੀਬਾਤਮਾਨੈ॥ਬਿਨਾਤਾਹਿਪੂਛੈਨਹੀਕਾਜਠਾਨੈ॥੨॥ਦਿਨੈਰੈਨਿਤ੍ਰ
ਕੈਰਹੈਤਾਹਿਡੇਰੈ॥ਬਿਨਾਤਾਹਿਨਹੀਇੰਦ੍ਰਕੀਹੂਰਹੇਰੈ॥ਤ੍ਰੀਆਰੂਪਅਨੂਪਲਹਿਪੀਵਜੀਵੈ॥ਬਿਨਾਨਾਰ
ਪੂਛੈਨਹੀਪਾਨਪੀਵੈ॥੩॥ਮਤੀਲਾਲਨੀਕੋਰਹੈਨਾਮਬਾਲਾ॥ਦਿਪੈਚਾਰੁਆਭਮਨੋਰਾਗਮਾਲਾ॥ਸੁਨੀ
ਕਾਨਐਸੀਨਐਸੀਨਿਹਾਰੀ॥ਭਈਹੈਨਆਗੈਨਹੈਹੈਕੁਮਾਰੀ॥੪॥ਮਨੋਆਪਲੇਹਾਥਬ੍ਰਹਮੈਬਨਾਈ
॥ਕਿਧੌਦੇਵਦ੍ਰਨੋਕਿਧੌਮੈਨਜਾਈ॥ਭਈਨਾਹਿਨਾਹਿਹੈਨਹੈਹੈਤ੍ਰਿਅਐਸੀ॥ਮਨੋਜਛਨੀਰਾਗਭ੍ਰਿਨਨਐ
ਸੀ॥੫॥ਤਿਨਕਰੇਸਕੇਰਾਵਸੋਨੇਹਠਾਨਿਯੋ॥ਮਹਾਂਚਤੁਰਤਿਹੰਚਿਤਕੇਬੀਚਜਾਨਿਯੋ॥ਅਧਿਕਰੂਪਅ
ਨੂਪਤਾਕੋਬਿਰਾਜੈ॥ਲਖੈਜਾਹਿਕੰਦ੍ਰਪਕੋਦ੍ਰਪਭਾਜੈ॥੬॥ ਦੋਹਰਾ॥ ਅਧਿਕਪ੍ਰੀਤਤਾਸੋਕਰੀਚਿਤਮੈ
ਚਤੁਰਪਛਾਨ॥ਛਾਡਿਦਈਲਜਾਸਬੈਬਧੀਬਿਰਹਕੇਬਾਨ॥੭॥ ਤੋਟਕਛੰਦ॥ ਲਖਿਰੂਪਲਲਾ
ਜੁਕੋਰੀਸੁਰਹੀ॥ਜਿਹਜੋਤਪ੍ਰਭਾਨਹੀਜਾਤਕਹੀ॥ਨਿਸਏਕਤ੍ਰੀਆਤਿਹੰਬੋਲਲੀਯੋ॥ਮਨਭਾਵਤਭੂ
ਪਸੋਭੋਗਕੀਯੋ॥੮॥ਸਗਰੀਨਿਸਭੂਪਸੋਭੋਗਕਰਿਯੋ॥ਇਹਬੀਚਤ੍ਰੀਆਪਤਿਆਨਪਰਿਯੋ॥ਤਿ
ਹਆਵਤਜਾਨਿਡਰੀਹੀਅਮੈ॥ਇਹਭਾਂਤਿਚਰਿਤ੍ਰਠਟਿਯੋਜੀਅਮੈ॥੯॥ ਦੋਹਰਾ॥ ਤਕੀਆਕਰਿ
ਰਾਖਿਯੋਨ੍ਰਿਪਹਿਅਪਨੀਸੇਜਬਨਾਇ॥ਦਾਇਪੀਅਹਿਆਗੈਲੀਯੋਪ੍ਰੇਮਪ੍ਰੀਤਉਪਜਾਇ॥੧੦॥
ਭੂਪਲਖਿਯੋਚਿਤਮੈਡਰਿਯੋਆਨਿਤ੍ਰੀਆਕੇਹੇਤ॥ਅਧਿਕਚਿਤਭੀਤਰਡਰਿਯੋਸੁਆਸਨਊਚੋਲੇਤ
॥੧੧॥ਪਤਿਸੋਅਤਿਰਤਿਮਾਨਕੈਰਹੀਗਰੇਲਪਟਾਇ॥ਦੀਯੋਸਿਰਾਨੇਭੂਪਕੋਸੋਇਰਹੈਸੁਖਪਾਇ
॥੧੨॥ਭੋਰਭਏਉਠਪੀਅਗਯੋਨ੍ਰਿਪਸੋਭੋਗਕਮਾਇ॥ਕਾਢਸਿਰਾਨਾਤੇਤੁਰਤੁਸਦਨਦਯੋਪਹੁ
ਚਾਇ॥੧੩॥ ਦੋਹਰਾ॥ ਜੋਸਿਆਨੇਹੈਜਗਤਮੈਤ੍ਰੀਅਸੌਕਰਤਪਿਆਰੁ॥ਤਹਮਹਾਂਜੜ੍ਹਸਮ
ਸ੍ਰੀਐਚਿਤਭੀਤਰਨਿਰਧਾਰ॥੧੪॥੨੦॥੩੭੮॥ ਅਫਜੂੰ॥ ਇਤਸ੍ਰੀਚਰਿਤ੍ਰਪਖਿਯਾਨੇਤ੍ਰੀ
ਯਾਚਰਿਤ੍ਰੇਭੂਪਮੰਤ੍ਰੀਸੰਬਾਦੇਬੀਸਮੋਚਰਿਤ੍ਰਸਮਾਪਤਮਸਤੁਸੁਭਮਸਤੁ॥ ਦੋਹਰਾ॥ ਭੂਪਬੰ
ਦਰਿਗ੍ਰਿਹਨਿਜਸੁਤਹਿਗਹਿਕਰਿਦੀਯੋਪਠਾਇ॥ਪ੍ਰਾਤਸਮੈਮੰਤ੍ਰੀਸਹਿਤਬਹੁਰੋਲੀਯੋਬੁਲਾਇ॥੧

ਰੀਸਰਾਇਐਸੇਕਹਿਯੋਬਚਨਮੰਤ੍ਰੀਸਿਰਾ।ਪੁਰਖਤ੍ਰੀਅਨਰ ਤੁਰਨਰਰਿਤ੍ਰਮੋਸੋਕਹੋਪ੍ਰਸਿਰਾ।੨
।ਤੀਰਸਤੁਦ੍ਵਕੇਹੁਤੇਪੁਰਆਨੰਦਇਕਰਾ।ਉ।ਨੇਤ੍ਰਤੁੰਗਢਿਗਬਸਤ੍ਰਕਾਹਲੂਰਕੇਠਾਉ।ਤ੍ਰਾਤ
ਹਾਸਿਖਸਾਖਾਬਹੁਤਆਵਤਮੋਰਬਢਾਇ।ਮਨਬਾਛਤਮੁਖਮਾਂਗਬਰੁਜਾਤਗ੍ਰਿਹਨਸੁਖਪਾਇ।
੪।ਏਕਤ੍ਰੀਆਪਨਵੈਤਕੀਤਉਨਨਗਰਮੈਆਨਾ।ਹੇਰਰਾਇਪੀਤ੍ਰਿਤਭਈਬਧੀਬਿਰਹਕੇਬਾਨਾ।
ਪ।ਮਾਗਨਦਾਸਤਾਕੋਰੁਤੋਮੋਤਿਨਲੀਯੋਬੁਲਾਇ।ਕਛੁਕਰਿਰਬਤਾਕੋਦੀਯੋਐਸੇਕਹਿਯੋਬਨਾ
ਇ।੬।ਨਗਰਰਾਇਤੁਮਰੋਬਸਤਤਾਹਿਮਿਲਾਵਹਿਮੋਹਿ।ਤਾਹਿਮਿਲੇਦੈਹੌਤੁਸੈਆਮਿਤਦਰਬੁਲੇ
ਤੋਹਿ।੭।ਮਗਨਲੋਭਧਨਕੇਲਰੇਆਨਰਾਵਕੇਪਾਸ।ਪਰਪਾਇਨਕਰਿਜੋਰਕਰਇਹਬਿਧਕੀ
ਅਰਦਾਸ।੮।ਸਿਖਯੋਰਹਤੋਜੋਮੰਤ੍ਰਤੁਮੋਸੋਆਯੋਮੁਰਹਾਬ।ਕਹੋਤੁਮੋਸੋਕੀਜੀਐਜੁਕੁਛ
ਤੁਹਾਰੇਸਾਬ।੯।। ਭੁਜੰਗਛੰਦ।। ਚਲਿਯੋਧਾਰਅਤੀਤਕੋਭੇਸਰਾਈ।ਮਨਾਪਨਾਬਿਖੈਸ੍ਰੀਭਰੋ
ਤੀਮਨਾਈ।ਚਲਿਯੋਸੋਤਤਾਕੇਫਿਰਿਯੋਨਾਹਿਫੇਰੋ।ਧਸਿਯੋਜਾਇਕੇਵਾਤ੍ਰੀਆਕੇਸੁਤੇਰੋ।੧੦।।
ਚਉਪਈ।। ਲਖਿਤ੍ਰੀਅਤਾਹਿਸੁਬੇਖਬਨਾਯੋ।ਫੂਲਪਾਨਅਰੁਕੈਫਮੰਗਾਯੋ। ਆਗੇਟ੍ਰਰਿਤਾ
ਕੋਤਿਨਧੀਨਾ।ਚਿਤਕਾਸੋਕਦੂਰਿਕਰਦੀਨਾ।੧੧।। ਦੋਹਰਾ।। ਬਸਤ੍ਰਪਹਿਰਬਹੁਮੋਲਕੇਅ
ਬਿਤਭੇਸਕੋਰ੍ਹਰਾ।ਤਵਨਸੇਜਸੋਭਿਤਕਰੀਉਤਮਭੇਖਸੁਧਾਰ।੧੨।ਤਬਤਾਸੋਤ੍ਰੀਅਯੋਕਹੀ
ਭੋਗਕਰਹੁਮੁਹਿਸਾਬ।ਪਸੁਪਤਾਰਿਦੁਖਦੈਪ੍ਰਨੋਮੈਬੇਚੀਨਵਹਾਬ।੧੩।ਰਾਇਚਿਤਚਿਤਾਕ
ਰੀਬੈਠੇਤਾਹੀਠੌਰ।ਮੰਤ੍ਰਲੇਨਆਯੋਹੁਤੋਭਈਔਰਕੀਔਰ।੧੪।। ਅੜਿਲ।। ਭਏਪ੍ਰਜਤੋਕ
ਹਾਗੁਮਾਨਨਕੀਜੀਐ।ਧਨੀਭਏਤੋਦੁਖਜਨਨਿਧਨਦੀਜੀਐ।ਰੂਪਭਯੋਤੋਕਹਾਐਠਨਹਿਠਾ
ਨਿਯੈ।ਹੋਧਨਜੋਬਨਦਿਨਚਾਰਪਾਹੁਨਾਜਾਨਿਯੈ।੧੫।। ਛੰਦ।। ਧਰਮਕਰੇਸੁਭਜਨਮਧ
ਰਮਤੇਰੂਪਹਿਪਾਈਐ।ਧਰਮਕਰੇਧਨਧਾਮਧਰਮਤੇਰਾਜਸੁਹਾਈਐ।ਕਹਿਯੋਤੁਹਾਰੋਮਾਨ
ਧਰਮਕੈਸੇਕਰਛੋਰੋ।ਮਹਾਂਨਰਕਕੇਬੀਚਦੇਹਆਪਨੀਕਿਯੋਬੋਰੋ।੧੬।ਕਹਿਯੋਤੁਹਾਰੋਮਾ
ਨਭੋਗਤੋਸੋਨਹਿਕਰਿਹੌ।ਕਲਿਕਲੰਕਕੇਹੇਤਆਪਿਕਮਨਭੀਤਰਡਰਿਹੌ।ਛੋਰਿਬਿਯਾਹੁਤ

ਨਰਿਕੇਲਤੋਸੋਨਕਮਾਉ॥ਧਰਮਰਾਜਕੀਸਭਠੌਰਕੈਸੇਕਰਿਪਾਉ॥੧੭॥ ਦੋਹਰਾ॥ ਕਾਮਾਤੁ
ਰਹੁਵੈਜੇਤ੍ਰੀਆਆਵਤਨਰਕੇਪਾਸ॥ਮਹਾਂਨਰਕਮੌਡਾਰੀਐਦੈਤਿਹਜਾਨਨਿਰਾਸ॥੧੮॥ਪਾਇਪ
ਰਤਮੇਰੇਸਦਾਪੂਜਕਹਤਹੈਮੋਹਿ॥ਤਾਸੌਰੀਸਰਮਿਯੋਂਚਹਤਤਿਆਜਨਨਆਵਤਤੋਹਿ॥੧੯॥ਕ੍ਰਿਸ
ਨਪੂਜਜਗਕੇਭੁਏਕੀਨੀਰਾਸਧਨਾਇ॥ਭੋਗਰਾਧਿਕਾਸੋਂਕਰੇਪਰੇਨਰਕਨਹੀਜਾਇ॥੨੦॥ਪਹਿ
ਤਤਲੈਬ੍ਰਹਮਕਰਕੀਨੀਨਰਦੇਹ॥ਕੀਆਆਪਹੀਤਿਨਧਿਖੈਇਸਤ੍ਰੀਪੁਰਖਸਨੇਹ॥੨੧॥
ਚਉਪਈ॥ ਤਾਤੇਆਨਿਰਮਹੁਮੁਹਿਸੰਗਾ॥ਧਿਆਪਤਿਮੂਰਤਿਅਧਿਕਅਨੰਗਾ॥ਆਜੁਮਿਲੇ
ਤੁਮਰੇਬਿਨੁਮਰਿਹੌ॥ਬਿਰਹਾਨਲਕੇਭੀਤਰਜਰਿਹੌ॥੨੨॥ ਦੋਹਰਾ॥ ਅੰਗਤੇਭਯੋਅਨੰਗਤੌ
ਦੇਤਮੋਹਿਦੁਖਆਇ॥ਮਹਾਂਰੁਦ੍ਰਜੂਕੋਪਕਰਿਤਾਹਿਨਦੀਯੋਜਰਾਇ॥੨੩॥ ਛੰਦ॥ ਧਰਹੁਧੀਰ
ਜਮਨਬਾਲਮਦਨਤੁਮਰੇਕਸਕਰਿਹੈ॥ਮਹਾਰੁਦ੍ਰਕੋਧਿਆਨਧਰੋਮਨਧੀਰਸੁਧਰਿਹੈ॥ਹਮਨ
ਤੁਮਾਰੇਸੰਗਭੋਗਰੁਚਮਾਨਕਰੈਹੈਂ॥ਤਿਆਗਿਧਰਮਕੀਨਾਰਿਤੋਹਿਕਬਹੂੰਨਬਰੈਹੈਂ॥੨੪॥
ਕਹਿਯੋਤਿਹਾਰੋਮਾਨਿਕੈਭੋਗਤੋਸੋਂਕਿਯੋਕਰੀਐ॥ਘੋਰਨਰਕਕੇਬੀਚਜਾਇਪਰਬੈਤੇਡਰੀਐ॥ਤ
ਵਆਲਿੰਗਨਕਰੇਪਰਮਅਰਮੋਹਿਨਗਹਿਹੈ॥ਹੋਅਤਿਅਪਜਸਕੀਕਥਾਜਗਤਮੋਕੌਨਿਤਕ
ਰਿਹੈ॥੨੫॥ਚਲੈਨਿੰਦਕੀਬਾਤਧ੍ਰਕਤਕਸਤਿਨੈਦਿਖੈਹੌ॥ਧਰਮਰਾਜਕੀਸਭਾਜਬਾਧੁਕੈਸੇਕਰਿ
ਦੈਹੌ॥ਛਾਤ੍ਰਿਯਰਾਨਾਬਾਲਖਿਆਲਾਹਿਮੇਰੇਨਹਿਪਰੀਐ॥ਕਹੀਸੁਮੋਸੋਂਕਰੀਬਹੁਰਿਯਹਕਹਿਯੋ
ਨਕਰੀਐ॥੨੬॥ਨ੍ਰਿਪਕੁਅਰਯੋਂਕਹੀਭੋਗਮੋਸੋਂਧੀਅਕਰੀਐ॥ਪਰਨਰਕਕੇਬੀਚਅਧਿਕਡ
ਰਮਾਹਿਨਡਰੀਐ॥ਨਿੰਦਤਿਹਾਰੀਲੋਗਕਹਾਂਕਰਿਕੈਮੁਖਕਰਿਹੈਂ॥ਤ੍ਰਾਸਤਿਹਾਰੇਸੌਸੁਅਧਿਕਡ
ਰਭੀਤਰਡਰਿਹੈਂ॥੨੭॥ਤੋਕਰਹੈਕੋਉਨਿੰਦਕਛੂਜਬਭੇਦਲਹੈਰੋ॥ਜੋਲਖਿਹੈਕੋਊਬਾਤਤ੍ਰਾਸਤੇ
ਮੌਨਰਹੈਰੋ॥ਆਜਹਮਾਰੇਸਾਥਮਿਤ੍ਰਰੁਚਸੋਂਰਤਿਕਰੀਐ॥ਹੋਨਾਤਰਛਾਡਿਦੋਟਾਂਗਤਰੇਅਬਹੋਇਨਿ
ਕਰੀਐ॥੨੮॥ਟਾਂਗਤਰੇਸੋਜਾਇਕੇਲਕੈਜਾਹਿਨਆਦੈ॥ਬੈਠਿਨਿਫੂਸਕਰਹੈਰੈਨਜਿਗਰੀਨਬਜਾ
ਵੈ॥ਧਧੇਪਰਮਕੇਮੈਨਭੋਗਤੋਹਿਸਾਥਕਰਤਹੌ॥ਜਗਅਪਜਸਕੇਹੇਤਅਧਿਕਚਿਤਬੀਚਡਰਤ

ਹੌ॥੨੯॥ਕੋਟਿਜਤਨਤੁਮਕਰੌਭਜੇਬਿਨਤੋਹਿਨਛੋਰੌ॥ਗਹਿਆਪਨਪਰਆਜਸਗਰਤੋਕੋਨਿਸਤੋ
ਰੌ॥ਮੀਤਤਿਹਾਰੇਹੇਤਕਸਕਰਵਤਹੂੰਲੈਹੌ॥ਹੋਧਰਮਰਾਜਕੀਸਭਾਜੁਵਾਬਠਾਢੀਹੋਦੈਹੌ॥੩੦॥
ਆਜਪੀਆਤਵਸੀਗਿਸੇਰਭੁਰਮਾਨਸੁਹੈਹੌ॥ਮਨਭਾਵਤਕੇਭੋਗਗੁਚਿਤਚਿਤਮਾਹਿਕਮੈਹੌ॥ਆ
ਜੁਸਰਤਿਸਭਰੈਨਭੋਗਸੁੰਦਰਤਦਕਰੌਹੌ॥ਸਿਵਧੇਰੀਕੋਦਰਪਸਕਲਮਿਲਤੁਮੈਪ੍ਰਹਰਿਹੌ॥੩੧
॥ਪ੍ਰਥਮਛਤ੍ਰਕੇਧਾਮਦੀਯੋਬਿਧਜਨਮੁਹਮਾਰੋ॥ਬਹੁਰਜਗਤਕੇਬੀਚਕੀਯੋਕਾਲਅਧਿਕਉਜੀ
ਆਰੋ॥ਬਹੁਰਿਸਭਨਮੈਬੈਠਿਆਪਕੋਪੂਜਕਹਾਊਂ॥ਰਮੋਤੁਮਾਰੇਸਾਥਨੀਚਕੁਲਜਨਮਹਿਪਾਊਂ॥
੩੨॥ਕਹੰਜਨ੍ਮਕੀਘਾਤਜਨਮਸਭਕਰੇਤਿਹਾਰੇ॥ਰਮੋਨਹਮਸੌਆਜਐਸਘਟਕਰਮਹਮਾਰੇ
॥ਘਿਰਹਤਿਹਾਰੇਲਾਲਬੈਠਿਪਾਵਕਮੋਘਰੀਐ॥ਹੋਪੀਵਹਲਾਹਲਆਜੁਮਿਲੇਤੁਮਰੇਬਿਨਮਰੀ
ਐ॥੩੩॥ ਦੋਹਰਾ॥ ਰਾਇਤ੍ਰਿਯਿਯੋਜਉਦੈਮੁਨੈਸ੍ਰੀਭਗਵਤਕੀਆਨ॥ਸਕਤਿਆਰਿਆਸੋਰਮੋ
ਕਰਹੋਨਰਕਪਯਾਨ॥੩੪॥ਚਿਤਕੇਸੋਕਨਿਵਰਤਿਕਰਿਰਮੋਹਮਾਰੇਸੰਗਿ॥ਮਿਲੇਤਿਹਾਰੇਬਿਨਅ
ਧਿਕਬਿਆਪਤਮੋਹਿਅਨੰਗ॥੩੫॥ ਦੋਹਰਾ॥ ਨਰਕਪਰਨਤੇਮੈਡਰੌਕਰੌਨਤੁਮਸੌਸੰਗ॥ਤੋਤ
ਨਮੋਤਨਕੇਸਹੂਬਿਆਪਤਜਦਪਿਅਨੰਗ॥੩੬॥ ਅੜਿਲ॥ ਤਰੁਨਿਕਰਿਯੋਬਿਧਿਤੋਹਿਤਰੁ
ਨੀਦੇਹਹਮਾਰੋ॥ਲਖੈਤੁਮੈਤਨਆਜੁਮਦਨਬਸਿਭਯੋਹਮਾਰੋ॥ਮਨਕੋਭਰਮਨਿਵਾਰਭੋਗਮੋਰੇ
ਸੰਗਕਰੀਐ॥ਹੋਨਰਕਪਰਨਤੇਨੈਕਆਪਨਚਿਤਬੀਚਨਡਰੀਐ॥੩੭॥ ਦੋਹਰਾ॥ ਪੂਜਜਾਹਿ
ਕਰਿਜੋਤਰੁਨਿਪੁਰਕੇਕਰਤਪਯਾਨ॥ਤਵਨਤਰੁਨਿਭਜਿਰਤਵਨਕੀਲਾਗਤਸੁਤਾਸਮਾਨ॥੩੮॥
ਛੰਦ॥ ਕਹਾਤਰੁਨਿਸੋਪ੍ਰੀਤਨੇਹਨਹੀਓਰਨਿਬਾਹਹਿ॥ਏਕਪੁਰਖਕੋਛਾਡਿਔਰਸੁੰਦਰਨਰਚਾਹਹਿ
॥ਅਧਿਕਤਰੁਨਿਰੁਚਮਾਨਤਰੁਨਜਾਸੋਹਿਤਕਰਹੀ॥ਹੋਤੁਰਤਮ੍ਰਿਤ੍ਰਕੋਧਾਮਨਗਨਆਗੇਕਰਧ
ਰਹੀ॥੩੯॥ ਦੋਹਰਾ॥ ਕਹਾਕਰੌਕੈਸੇਬਚੌਹ੍ਰਿਦੈਨਉਪਜਤਸਾਂਤ॥ਤੋਹਿਮਾਰਕੈਸੇਜੀਉਬਰਨਨੇ
ਹਕੇਨਾਂਤ॥੪੦॥ ਚੌਪਈ॥ ਰਾਇਚਿਤਇਹਭਾਂਤਬਿਚਾਰੋ॥ਇਹਸਾਥੀਕੋਊਨਹਮਾਰੋ॥ਯਾਹਿ
ਭਜੇਮੇਰੋਧਰਮਜਾਈ॥ਭਾਜਿਚਲੌਨਿਅਰੇਨਗਹਾਈ॥੪੧॥ਤਾਤੇਯਾਂਕੀਉਸਤਤਿਕਰੌ॥ਚਰਿਤ੍ਰ

ਖੇਲਕਰਿਯਾਹਰਿਨਿਕੌ॥ਧਿਨਰਤਿਕਰੈਤਗੁਨਿਜੀਅਮਾਂਰੈ॥ਕਵਨਸਿਖ੍ਯਾਹਿਆਨਉਠ੍ਹਿਧਾਰੈ॥੪੨
॥ ਛੰਦ॥ ਧੰਨਿਤਗੁਨਿਤਵਰੂਪਧੰਨਿਪਿਤਮਾਤੁਤਿਹਾਰੋ॥ਧੰਨੁਤਿਹਾਰੋਦੇਸਧੰਨਿਪ੍ਰਤਿਪਾਲਨਿਹਾਰੋ
॥ਧੰਨਿਕੁਅਰਤਵਧਰੂਤਅਧਿਕਜਾਮੈਛਬਿਛਾਜੈ॥ਹੇਜਲਸੁਰਜਅਰੁਰੀਦੂਰੂਪਕੀਦੂਪਲਖਭਾ
ਜੈ॥੪੩॥ਸੁਭਸੁਹਾਗਤਨਭੂਰੇਰਾਰਠੇਰਲਰਖਸੋਹਹਿ॥ਖਗਮ੍ਰਿਗਜਛਭੁਜੰਗਅਸਰਸੁਰਨ
ਰਮਨੁਮੋਹਹਿ॥ਸਿਵਸਨਕਾਦਿਕਥਕਤਰਹਤਿਲਖਨੇਤ੍ਰਤਿਹਾਰੋ॥ਹੇਅਤਿਅਚਰਜਕੀਧਾਤਚੁ
ਭਿਤਨਹੀਧ੍ਰਿਗਹਮਾਰੈ॥੪੪॥ ਸਵੈਯਾ॥ ਧੌਛਤੀਅੰਕਪ੍ਰਜੰਕਲਲਾਕੋਲੈਕਾਹੂਸੌਭੇਦਨਭਾਖਤ
ਜੀਕੋ॥ਕੇਲਕਮਾਤੁਧਿਹਾਤਸਦਾਨਿਸਮੈਨਕਲੋਲਨਲਾਗਤਫੀਕੋ॥ਜਾਗਤਲਾਜਧਫੀਤਨਮੈ
ਡਰਲਾਗਤਹੈਸਜਨੀਸਭਹੀਕੋ॥ਤਾਤੇਬਿਚਾਰਤਹੋਚਿਤਮੈਇਹਜਾਗਨਤੇਸਖੀਸੋਵਨਨੀਕੋ॥੪੫
॥ ਦੋਹਰਾ॥ ਬਹੁਰਿਤ੍ਰੀਆਇਹਰਾਇਸੋਂਯੌਬਚਨਕਹਿਯੋਸੁਨਾਇ॥ਆਜਭੋਗਤੋਸੌਕਰੌਕੈਮਰੌਹੌਬਿ
ਖੁਖਾਇ॥੪੬॥ਬਿਸਿਖਬਰਾਬਨਨੈਨਤਵਬਿਧਨਾਧਰੇਬਨਾਇ॥ਲਾਜਕਵਚਮੋਕੌਦਯੋਰਭਤਨ
ਤਾਤੇਆਇ॥੪੭॥ਬਨੇਠਨੇਆਵਤਯ੍ਯਨੇਹੇਰਤਹਰਤਗਿਆਨ॥ਭੋਗਕਰਨਕੌਕਛੁਨਹੀਡਹਕੁ
ਬੇਰਸਮਾਨ॥੪੮॥ਧੰਨਿਬੇਰਹਮਤੇਜਗਤਿਨਿਰਖਯਬਤਕੋਲੇਤ॥ਚਰਘਟਖੁਆਵਨਛਲਪਕਰ
ਜਾਨਬਹੁਰਿਯਾਰਿਦੇਤ॥੪੯॥ਅਟਪਟਇਧਾਤੈਕਰਤਮਿਲਯੋਰਹਤਧੀਅਸਿਰਾ॥ਮੈਨਬਾਨਬਾ
ਲਾਬਧੀਬਿਰਹਬਿਕਲਭਯੋਅੰਗ॥੫੦॥ ਛੰਦ॥ ਸੁਧਜਬਤੇਹਮਧਰੀਬਚਨਗੁਰਦਉਹਮਾ
ਰੇ॥ਪੁਤ੍ਰਇਹੈਪ੍ਰਨਤੋਹਿਪ੍ਰਾਨਜਬਲਗਘਟਥਾਰੇ॥ਨਿਜਨਾਰੀਕੇਸਾਥਨੇਹਤੁਮਨਿਤਬਢਯਹੁ॥
ਪਰਨਾਰੀਕੀਸੇਜਭੂਲਿਸੁਪਨੇਹੂੰਨਜੈਯਹੁ॥੫੧॥ਪਰਨਾਰੀਕੇਭਜੇਸਹਸਬਾਸਵਭਗਪਾਏ॥ਪ
ਰਨਾਰੀਕੇਭਜੇਂਕਲੰਕਿਰਾਕਹਾਏ॥ਪਰਨਾਰੀਕੇਹੇਤਸੀਸਦਸਸੀਸਗਵਾਯੋ॥ਹੋਪਰਨਾਰੀਕੇਹੇਤ
ਕਟਕਕਵਰਨਕੋਘਾਯੋ॥੫੨॥ਪਰਨਾਰੀਸੋਨੇਹੁਛੁਰੀਪੈਨੀਕਰਿਜਾਨਹੁ॥ਪਰਨਾਰੀਕੇਭਜੇਕਾਲ
ਬਿਆਪਯੋਤਨਮਾਨਹੁ॥ਅਧਿਕਹਰੀਫੀਜਾਨਿਭੋਗਪਰਤ੍ਰੀਅਹਿਜੁਕਰਹੀ॥ਹੋਅੰਤਸ੍ਵਾਨ
ਕੀਮਿਤਹਾਥਲੇਂਡੀਕੇਮਰਹੀ॥੫੩॥ਬਾਲਿਹਮਾਰੇਪਾਸਿਦੇਸਦੇਸਨਤ੍ਰੀਆਂਵਹਿ॥ਮਨਬਾਂਛਤ

ਛੰਦ

ਬਰਮਾਂਗਿਜਾਨਗੁਰਸੀਸਨਿਵਾਵਹਿ।ਸਿਖ੍ਯਪੁਤ੍ਰਤ੍ਰੀਆਸੁਤਾਜਾਨਿਆਪਨੈਚਿਤਧਰੀਐ।ਹੋਕਹੁਸੁੰ
ਦਰਤਿਹਸਾਥਗਵਨਕੈਸੇਕਰਿਕਰੀਐ।੫੪॥ ਚਉਪਈ॥ ਸੁਨਤਬਚਨਕ੍ਰੁਧਤਤ੍ਰੀਅਭਈ।ਜ
ਰਿਬਰਿਆਠਟੂਕਹ੍ਵੈਗਈ।ਅਬਹੀਚੋਰਚੋਰਕਹਿਉਠਿਹੋਂ।ਤੁਹਿਕੋਪਕਰਮਾਰਹਿਸੁਟਿਹੋਂ।੫੫॥
ਦੋਹਰਾ॥ ਹਸਿਖੇਲੋਸੁਖਸੋਰਮੋਕਹਾਕਰਤਹੋਰੋਖ।ਨੈਨਰਹੇਨਿਹੁਰਾਇਕਿਯੋਹੇਰਤਲਗਤਨਦੋ
ਖ।੫੬।ਆਤੇਹਮਹੇਰਤਨਹੀਸੁਨਸਖੀਹਮਾਰੇਧੈਨ।ਲਖੇਲਗਨਲਗਜਾਇਜਿਨਬਿਰਹੀਆ
ਨੈਨ।੫੭॥ ਛਪੈਛੰਦ॥ ਦਿਜਨਦੀਜੀਅਹੁਦਾਨੁਦੁਜਨਕਹਦ੍ਰਿਸਟਦਿਖੀਅਹੁ।ਸੁਖੀਰਾਖੀਅ
ਹੁਸਾਧਸਤ੍ਰੁਸਿਰਖੜਗਬਜੀਅਹੁ।ਲੋਕਲਾਜਕੋਛਾਡਿਕਛੂਕਾਰਜੁਨਹੀਕਰੀਅਹੁ।ਪਰਨਾਰੀਕੀ
ਸੇਜਪਾਵਸੁਪਨੈਹੂੰਨਧਰੀਅਹੁ।ਗੁਰਜਬਤੇਮੁਹਿਕਹਿਯੋਇਹੈਪ੍ਰਨਲਯੋਸੁਧਾਰੈ।ਹੋਪਰਧਨਪਾ
ਨਤੁਲਿਤ੍ਰੀਅਪਰਮਾਤਹਮਾਰੈ।੫੮॥ ਦੋਹਰਾ॥ ਸੁਨਤਰਾਵਕੋਬਚਨਸ੍ਰਵਨਤ੍ਰੀਅਮਨਅਧਿਕਰਿ
ਸਾਇ।ਚੋਰਚੋਰਕਹਿਕੈਉਠੀਸਿਖ੍ਯਨਦੀਜੋਜਗਾਇ।੫੯।ਸੁਨਤਚੋਰਕੋਬਚਨਸ੍ਰਵਨਅਧਿਕਡਰਿ
ਯੋਜਕਨਾਹ।ਪਨੀਪਾਮਰੀਤਜਿਭਜਿਯੋਸੁਧਨਰਹੀਮਨਮਾਹਿ।੬੦॥ ਇਤਿਸ੍ਰੀਚਰਿਤ੍ਰਪਖ੍ਯਾਨੇ
ਤ੍ਰੀਯਾਚਰਿਤ੍ਰੇਭੂਪਮੰਤ੍ਰੀਸੰਬਾਦੇਇਕੀਸੌਦੋਰਚਰਿਤ੍ਰਸਮਾਪਤਮਸਤੁ।੨੭।।੪੭੮॥ ਅਫਜੂੰ॥
ਦੋਹਰਾ। ਸੁਨਤਚੋਰਕੋਬਚਸ੍ਰਵਨਉਠਿਯੋਰਾਇਡਰਧਾਰ।ਭਜਿਯੋਜਾਇਡਰਪਾਇਮਨਪਨੀਪਾ
ਮਰੀਡਾਰ।੧।ਚੋਰਸੁਨਤਜਾਗੈਸਭੈਭਜੈਨਦੀਨਾਰਾਇ।ਕਰਮਪੰਚਸਾਤਕਲਗੇਮਿਲੇਜਿਤਾ
ਬੀਆਇ।੨॥ ਚਉਪਈ॥ ਚੋਰਬਚਨਸਭਹੀਉਠਿਧਾਏ।ਕਾਢੇਖੜਗਰਾਇਪ੍ਰਤਿਆਏ।ਕੂਕ
ਕਹੈਤੁਹਿਜਾਨਨਦੈਹੈ।ਤੁਹਿਤਸਕਰਜਮਧਾਮਪਠੈਹੈ।੩॥ ਦੋਹਰਾ। ਆਗੇਪਾਛੇਦਾਹਨੇਘੇਰਦ
ਸੋਦਿਸਲੀਨ।ਪੈਡਭਜਨਕੋਨਾਰਹਿਯੋਰਾਇਜਤਨਜੋਕੀਨ।੪।ਦ੍ਵਾਕੀਕਰਦਾਰੀਧਰੀਪਰੀਆ
ਲਈਉਤਾਰਿ।ਚੋਰਚੋਰਕਰਿਤਿਸਕਹਿਯੋਦੂੰਕਮੁਹਤਰੀਸ੍ਰਾਰਿ।੫।ਲਾਤਮੁਸਟਬਾਜਨਲਗੀ
ਸਿਖ੍ਯਪਹੂੰਚੇਆਇ।ਭ੍ਰਾਤਭ੍ਰਾਤਤ੍ਰੀਆਕਰਿਰਹੀਕੋਊਨਸਕਿਯੋਛੁਰਾਇ।੬।ਲਾਗੇਮੁਤਹਰੀਕੇ
ਗਿਰਿਯੋਭੂਮਮੁਰਛਨਖਾਇ।ਭੇਦਨਕਾਹੂੰਨਰਲਹਿਯੋਮੁਸਕੈਲਈਬਨਾਇ।੭॥ ਚੌਪਈ॥

ਜੂਤੀਬਹੁਤਿਤਿਹੰਮੂੰਡਲਗਾਈ॥ਮੁਸਕੈਤਾਕੀਐਠਚੜ੍ਹਾਈ॥ਬੰਦਸਾਲਤਿਹਦੀਆਪਠਾਈ॥ਆਨਆਪ
ਨੀਸੇਜਸੁਹਾਈ॥੮॥ਇਹਛਲਖੇਲਰਾਇਭਜਿਆਯੋ॥ਬੰਦਸਾਲਤ੍ਰਿਅਭ੍ਰਾਤਪਠਾਯੋ॥ਸਿਖਅਨਭੇ
ਦਅਭੇਦਨਪਾਯੋ॥ਵਾਹੀਕੋਤਸਕਰਠਹਰਾਯੋ॥੯॥੧॥ ਇਤਿਸ੍ਰੀਚਰਿਤ੍ਰਪਖਿਆਨੇਤ੍ਰਿਯਾਪੁਰਖ
ਚਰਿਤ੍ਰੇਭੂਪਮੰਤ੍ਰੀਸੰਬਾਦੇਬਾਈਸਵੋਚਰਿਤ੍ਰਸਮਾਪਤ॥੨੨॥੪੫੭॥ ਅਫਜੂੰ॥ ਚਉਪਈ॥ ਭਯੋ
ਪ੍ਰਾਤਸਭੈਜਨਜਾਗੇ॥ਅਪਨੇਅਪਨੇਕਾਰਜਲਾਗੇ॥ਰਾਇਭਵਨਤੇਬਾਹਰਿਆਯੋ॥ਸਭਾਬੈਠਦੀ
ਵਾਨਲਗਾਯੋ॥੧॥ ਦੋਹਰਾ॥ ਪ੍ਰਾਤਭਏਤਵਨੈਤ੍ਰਿਆਹਿਤਤਾਜਿਯਮਹਿਉਪਜਾਇ॥ਪਨੀਆਮਰੀਜੋਹੁ
ਤੇਸਭਹਨਦਏਦਿਖਾਇ॥੨॥ ਚਉਪਈ॥ ਰਾਇਸਭਾਮੈਬਚਨਉਚਾਰੋ॥ਪਨੀਆਮਰੀਹਰੇਹਮਾਰੇ
॥ਤਾਹਿਸਿਖਨਹਮੈਬਤਾਵੈ॥ਤਾਕੋਕਾਲਨਿਕਟਨਹੀਆਵੈ॥੩॥ ਦੋਹਰਾ॥ ਬਚਨਸੁਨਤਗੁਰਬ
ਕ੍ਰਤਤੇਸਿਖਨਸਕੈਦੁਰਾਇ॥ਪਨੀਆਮਰੀਕੋਸਹਿਤਸੋਤ੍ਰਿਅਦਈਬਤਾਇ॥੪॥ ਚੌਪਈ॥ ਤਬੈਰ
ਇਐਬਚਨਉਚਾਰੇ॥ਗਹਿਲਿਆਵਹੁਤਿਹਤੀਰਹਮਾਰੇ॥ਪਨੀਆਮਰੀਸਿਰਲੈਆਈਅਹੁ॥ਮੋਰ
ਕਹੇਬਿਨਤ੍ਰਾਸਨਦਈਅਹੁ॥੫॥ ਦੋਹਰਾ॥ ਸੁਨਤਰਾਇਕੇਬਚਨਕੋਲੋਗਪਰੇਅਰਰਾਇ॥ਪਨੀ
ਪਾਮਰੀਤ੍ਰਿਅਸਹਿਤਲਿਆਵਤਭਏਬਨਾਇ॥੬॥ ਅੜਿਲ॥ ਕਹਸੁੰਦਰਕਿਹਕਾਜਬਸਤ੍ਰਤੈਹ
ਰੇਹਮਾਰੇ॥ਦੇਖਤਨਕੀਭੀਰਤ੍ਰਾਸਉਪਜਿਯੋਨਤਿਹਾਰੇ॥ਜੋਰੋਰੀਜਨਕਰੈਕਹੋਤਾਕੋਕਿਆਕਰੀ
ਐਹੋਨਾਰਿਜਾਨਿਕੈਟਰੋਨਾਤਰਜੀਅਤੇਤੁਹਿਮਰੀਐ॥੭॥ ਦੋਹਰਾ॥ ਪਰਿਪੀਅਰੀਮੁਖਪਰਗ
ਈਨੈਨਰਹੀਨਿਹੁਰਾਇ॥ਧਰਪਰਕਰਛਤੀਆਕਰੈਬਚਨਨਭਾਖਿਯੋਜਾਇ॥੮॥ ਅੜਿਲ॥ ਹਮ
ਪੂਛਹਿਰੇਯਾਹਿਨਤੁਮਕਛੂਭਾਖਿਯੋ॥ਯਾਹੀਕੇਘਰਮਾਹਿਭਲੀਬਿਧਰਾਖਿਯੋ॥ਨਿਰਨੋਕਰਹੈਏਕ
ਇਕਾਂਤਬੁਲਾਇਕੈ॥ਹੋਤਬਦੈਹੈਇਹਜਾਨਦ੍ਰਿਦੈਸੁਖਪਾਇਕੈ॥੯॥ ਚੌਪਈ॥ ਪ੍ਰਾਤਭਏਤ੍ਰਿਅਬ
ਹੁਰਿਬੁਲਾਈ॥ਸਕਲਕਥਾਕਹਿਤਾਹਿਸੁਨਾਈ॥ਤੁਮਕ੍ਯਿਹਮਪਰਚਰਿਤ੍ਰਬਨਾਯੋ॥ਹਮਹੂੰਤੁਮ
ਕਹੁਚਰਿਤ੍ਰਦਿਖਾਯੋ॥੧੦॥ਤਾਕੋਭ੍ਰਾਤਬੰਦਤੇਛੋਰਿਯੋ॥ਭਾਂਤਭਾਂਤਤਿਹਤ੍ਰਿਯਾਹਿਨਿਹੋਰਿਯੋ॥ਬਹੁ
ਰਿਐਸਜੀਅਕਬਹੂੰਨਧਰੀਅਹੁ॥ਮੋਰਅਪ੍ਰਾਧਛਿਮਾਪਨਕਰੀਅਹੁ॥੧੧॥ ਦੋਹਰਾ॥ ਛਮ

